# ਨਵੀਂ ਪਨੀਰੀ

## ਬਾਲਮ ਸਾਖੀਆਂ ਗੁਰੂ ਨਾਨਕ ਦੇਵ

### ਭਾਗ ਤੀਜਾ




ਭਾਈ ਵੀਰ ਸਿੰਘ ਸਾਹਿਤ ਸਦਨ
ਭਾਈ ਵੀਰ ਸਿੰਘ ਮਾਰਗ, ਗੋਲ ਮਾਰਕਿਟ
ਨਵੀਂ ਦਿੱਲੀ-110001

ਨਵੀਂ ਪਨੀਰੀ
ਬਾਲਮ ਸਾਖੀਆਂ ਗੁਰੂ ਨਾਨਕ ਦੇਵ (ਭਾਗ ਤੀਜਾ)

ਨਵੀਂ ਐਡੀਸ਼ਨ, 2007
ਆਧਾਰ : ਗੁਰੂ ਨਾਨਕ ਚਮਤਕਾਰ -ਭਾਈ ਵੀਰ ਸਿੰਘ
ਸਾਖੀਕਾਰ : ਡਾ. ਗਿਆਨੀ ਭਜਨ ਸਿੰਘ
ਚਿੱਤਰਕਾਰ : ਬੋਧ ਰਾਜ
ਪ੍ਰਕਾਸ਼ਕ : ਭਾਈ ਵੀਰ ਸਿੰਘ ਸਾਹਿਤ ਸਦਨ,
ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ-110 001
ਫ਼ੋਨ 23363510, ਫ਼ੈਕਸ 2374 4347
ਪ੍ਰਿੰਟਰ : ਸੁੰਦਰ ਪ੍ਰਿੰਟਰਸ
2477-79, ਨਲਵਾ ਸਟਰੀਟ, ਪਹਾੜ ਗੰਜ,
ਨਵੀਂ ਦਿੱਲੀ-110 055
ਮੁੱਲ : 55 ਰੁਪਏ

# ਜਦੋਂ ਕਰਤਾਰਪੁਰ ਰਾਵੀ ਨਗਰ ਵਸਾਇਆ

ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਉਦਾਸੀ ਤੋਂ ਪਿਛੋਂ ਆਪਣੇ ਨਗਰ, ਰਾਏ ਭੋਇਂ ਦੀ ਤਲਵੰਡੀ, ਨਨਕਾਣਾ ਸਾਹਿਬ ਆ ਗਏ। ਕੁਝ ਦਿਨ ਘਰ ਰਹਿਕੇ ਫਿਰ ਘਰ ਤੋਂ ਚਲ ਪਏ। ਆਪ ਨੇ ਲਾਹੌਰ ਤੋਂ 20-22 ਮੀਲ ਦੂਰ ਦਰਿਆ ਰਾਵੀ ਦੇ ਕੰਢੇ ਕੰਢੇ ਤੁਰਦੇ ਇਕ ਬਹੁਤ ਹੀ ਸੁੰਦਰ ਤੇ ਹਰਿਆਵਲ ਭਰੀ ਥਾਂ ਤੇ ਇਕ ਰੁਖ ਹੇਠ ਡੇਰਾ ਲਾ ਲਿਆ। ਉਥੇ ਹੀ ਬੈਠੇ ਸਵੇਰੇ ਸ਼ਾਮ ਕੀਰਤਨ ਕਰਦੇ ਰਹਿੰਦੇ। ਇਕ ਜੱਟੀ ਦੋ ਤਿੰਨ ਦਿਨ ਲਗਾਤਾਰ ਖੇਤਾਂ ਵਿਚ ਪਤੀ ਨੂੰ ਰੋਟੀ ਦੇਣ ਜਾਂਦੀ ਅਤੇ ਵਾਪਸੀ ਤੇ ਕੋਲੋਂ ਲੰਘਦੀ ਕੀਰਤਨ ਸੁਣਦੀ ਰਹੀ। ਉਹਨੂੰ ਕੀਰਤਨ ਨੇ ਧੂਹ ਪਾਈ ਤੇ ਉਹਨੇ ਆਕੇ ਨਿਮਸਕਾਰ ਕਰਕੇ ਪੁਛਿਆ ਕਿ ਤੁਸੀਂ ਤਿੰਨ ਦਿਨਾਂ ਤੋਂ ਕੁਝ ਖਾਧਾ ਨਹੀਂ, ਕਿਧਰੇ ਗਏ ਨਹੀਂ, ਅੱਗ ਨਹੀਂ ਬਾਲੀ, ਤੁਸੀਂ ਕੌਣ ਹੋ? ਗੁਰੂ ਜੀ ਨੇ ਉਤਰ ਦਿਤਾ ਕਿ ਅਸੀਂ ਵੀ ਤੁਹਾਡੇ ਵਾਂਗ ਮਨੁੱਖ ਹਾਂ। ਭੁਖ ਵੀ ਲਗਦੀ ਹੈ ਪਰ ਨਾਮ ਤੇ ਕੀਰਤਨ ਦਾ ਅਧਾਰ ਹੈ। ਜਦ ਖਾਣ ਨੂੰ ਕੁਝ ਮਿਲਿਆ ਤਾਂ ਖਾ ਲਵਾਂਗੇ। ਉਹ ਘਰ ਗਈ। ਦੁਧ, ਦਹੀਂ, ਲੱਸੀ ਤੇ ਰੋਟੀ ਤਿਆਰ ਕਰਕੇ ਲੈ ਆਈ ਤੇ ਖੁਆ ਦਿਤੀ।



ਉਹਦੀ ਸੇਵਾ ਪ੍ਰਵਾਨ ਹੋਣ ਨਾਲ ਉਹਨੂੰ ਮਨ ਵਿਚ ਖੁਸ਼ੀ ਹੋਈ। ਸੰਤੁਸ਼ਟਤਾ ਮਹਿਸੂਸ ਹੋਈ ਤੇ ਉਹ ਕੀਰਤਨ ਸੁਣਕੇ ਪ੍ਰਭੂ ਪ੍ਰੇਮ ਵਿਚ ਜੁੜਨ ਲਗੀ। ਅਖੀਰ ਉਹਦਾ ਪਤੀ ਵੀ ਇਕ ਦਿਨ ਆਇਆ ਤੇ ਸੱਚੇ ਦਿਲ ਨਾਲ ਗੁਰੂ ਜੀ ਦੀ ਸ਼ਰਨ ਆਉਣ ਤੇ ਗੁਰੂ ਜੀ ਨੇ ਅਸੀਸ-ਦਿਤੀ ਕਿ ਤੁਹਾਨੂੰ ਦੁਧ ਪੁਤ ਦੀ ਥੁੜ ਹੁਣ ਨਹੀਂ ਰਹੇਗੀ। ਇਹ ਅਸੀਸ ਰੰਗ ਲਿਆਈ। ਇਉਂ ਆਸ ਪਾਸ ਦੇ ਪਿੰਡਾਂ ਵਿਚ ਵੀ ਧੁੰਮ ਪੈ ਗਈ ਤੇ ਲੋਕ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਤੇ ਆਪਣੇ ਮਨ ਦੇ ਸ਼ੰਕੇ ਨਵਿੱਰਤ ਕਰਨ ਲਈ ਆਉਣ ਲਗ ਪਏ। ਪਤੀ ਪਤਨੀ ਦੋਦੋ ਤੇ ਦੋਦਾ ਨੇ ਇਕ ਦਿਨ ਬੇਨਤੀ ਕੀਤੀ ਕਿ ਤੁਸੀਂ ਧੁਪ, ਠੰਡ ਤੇ ਮੀਂਹ, ਸਭ ਹਾਲਤਾਂ ਵਿਚ ਰੁਖ ਹੇਠ ਹੀ ਰਹਿੰਦੇ ਹੋ, ਅਸੀਂ ਇਥੇ ਛੱਪਰ ਪਾ ਦੇਣੇ ਚਾਹੁੰਦੇ ਹਾਂ। ਆਗਿਆ ਲੈ ਕੇ ਉਨ੍ਹਾਂ ਨੇ ਗੁਰੂ ਸਾਹਿਬ ਤੇ ਸੰਗਤਾਂ ਦੇ ਠਹਿਰਨ ਲਈ ਛੱਪਰ ਪਾ ਦਿਤੇ।



ਇਲਾਕੇ ਦੇ ਪੰਡਤ, ਮੋਲਵੀ ਤੇ ਜੋਗੀ ਦੁਖੀ ਹੋ ਗਏ ਕਿ ਲੋਕ ਉਨ੍ਹਾਂ ਪਾਸ ਆਉਣ ਦੀ ਥਾਂ ਗੁਰੂ ਨਾਨਕ ਦੇਵ ਜੀ ਪਾਸ ਜਾਂਦੇ ਹਨ। ਉਨ੍ਹਾਂ ਇਲਾਕੇ ਦੇ ਹਾਕਮ ਕਰੋੜੀ ਚੰਦ ਨੂੰ ਜਾ ਕੇ ਚੁਗਲੀ ਕੀਤੀ ਕਿ ਨਾਨਕ ਸਾਡੇ ਧਰਮ ਦਾ ਵਿਰੋਧ ਕਰਦਾ ਹੈ। ਨਾਲੇ ਉਸ ਨੇ ਛੱਪਰ ਪਾ ਕੇ ਤੁਹਾਡੀ ਜ਼ਮੀਨ ਮਲ ਲਈ ਹੈ। ਕੰਨਾਂ ਦਾ ਕੱਚਾ ਕਰੋੜੀ ਚੰਦ ਕਰੋਧਵਾਨ ਹੋ ਕੇ ਗੁਰੂ ਜੀ ਵਲ ਤੁਰਿਆ ਤਾਂ ਰਾਹ ਵਿਚ ਘੋੜੇ ਤੋਂ ਡਿਗ ਕੇ ਜ਼ਖਮੀ ਹੋ ਗਿਆ ਤੇ ਵਾਪਸ ਮੁੜ ਗਿਆ। ਕੁਝ ਸਮੇਂ ਪਿਛੋਂ ਮੁੜ ਚਲਿਆ ਤਾਂ ਗੁਰੂ ਜੀ ਦੇ ਨੇੜੇ.ਆਕੇ ਉਹਨੂੰ ਦਿਸਣੋਂ ਹਟ ਗਿਆ। ਅੱਖਾਂ ਅਗੇ ਹਨੇਰਾ ਆ ਗਿਆ। ਉਹ ਪਿਛੇ ਮੁੜੇ ਤਾਂ ਠੀਕ ਦਿਸਣ ਲਗ ਪਵੇ। ਗੁਰੂ ਜੀ ਵਲ ਤੁਰੇ ਤਾਂ ਮੁੜ ਅੱਖਾਂ ਅਗੇ ਹਨੇਰਾ ਆ ਜਾਏ।

ਦੋਦੋ ਤੇ ਦੋਦਾ, ਪਤੀ ਪਤਨੀ ਨੇ ਜਾਕੇ ਕਰੋੜੀ ਚੰਦ ਨੂੰ ਸਮਝਾਇਆ ਕਿ ਗੁਰੂ ਨਾਨਕ ਧੁਰੋਂ ਵਰੋਸਾਇ ਹੋਏ ਹਨ। ਉਨ੍ਹਾਂ ਵਲ ਮਾੜੀ ਨੀਅਤ ਨਾਲ ਜਾਣ ਦੀ ਇਹ ਸਜ਼ਾ ਹੈ। ਉਹਨੂੰ ਸਮਝ ਆ ਗਈ। ਉਹ ਠੀਕ ਨੀਅਤ ਨਾਲ ਆਇਆ, ਕੀਰਤਨ ਸੁਣਿਆ ਤੇ ਮੁੜ ਬਚਨ ਸੁਣਕੇ ਨਿਹਾਲ ਹੋ ਗਿਆ। ਉਹ ਸਿਖ ਬਣ ਗਿਆ। ਕਰੋੜੀ ਚੰਦ ਨੇ ਇਹ ਸਾਰੀ ਜ਼ਮੀਨ ਹੀ ਗੁਰੂ ਜੀ ਦੇ ਸਪੁਰਦ ਕਰ ਦਿਤੀ। ਪੱਕੀ ਧਰਮਸਾਲਾ ਬਣਵਾਈ ਤੇ ਲੰਗਰ ਆਦਿ ਲਈ ਇਮਾਰਤਾਂ ਬਣਵਾ ਦਿਤੀਆਂ।

ਇਸ ਤਰ੍ਹਾਂ ਕਰੋੜੀ ਚੰਦ ਦੀ ਭੇਟ ਕੀਤੀ ਜ਼ਮੀਨ ਤੇ ਕਰਤਾਰ ਪੁਰ ਨਗਰ ਵਸ ਗਿਆ।

ਇਥੇ ਨਵੇਂ ਆਬਾਦ ਹੋਏ ਨਗਰ ਦਾ ਨਾਮ ਗੁਰੂ ਨਾਨਕ ਦੇਵ ਜੀ ਨੇ ਆਪ ਕਰਤਾਰ ਪੁਰ ਰਖਿਆ। ਫਿਰ ਤਲਵੰਡੀ ਤੋਂ ਗੁਰੂ ਨਾਨਕ ਦੇਵ ਜੀ ਦੇ ਮਾਤਾ ਪਿਤਾ ਵੀ ਇਥੇ ਹੀ ਆਕੇ ਰਹਿਣ ਲਗ ਪਏ। ਬਟਾਲੇ ਤੋਂ ਗੁਰੂ ਜੀ ਦੀ ਧਰਮਪਤਨੀ ਤੇ ਦੋਵੇਂ ਸਪੁਤਰ ਵੀ ਉਥੇ ਹੀ ਆ ਗਏ।

ਅੰਮ੍ਰਿਤ ਵੇਲੇ ਜਪੁਜੀ ਸਾਹਿਬ ਦਾ ਪਾਠ ਤੇ ਆਸਾ ਦੀ ਵਾਰ ਦਾ ਕੀਰਤਨ, ਸ਼ਾਮ ਨੂੰ ਦਿਨ ਡੁਬਦਿਆਂ ਸੋਦਰ ਦੀ ਚੌਕੀ ਤੇ ਆਰਤੀ ਦੀ ਰੂਹਰੀਤੀ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਰਹਿੰਦਿਆਂ ਹੀ ਪ੍ਰਚਲਤ ਕੀਤੀ। ਖੁੱਲੇ ਲੰਗਰ ਦੀ ਪ੍ਰਥਾ ਵੀ ਇਥੋਂ ਹੀ ਸ਼ੁਰੂ ਹੋਈ।

# ਭਾਈ ਬੂੜਾ ਦਾ ਮਿਲਾਪ



ਕਰਤਾਰਪੁਰ ਵਿਚ ਗੁਰੂ ਸਾਹਿਬ ਆਬਾਦੀ ਤੋਂ ਕੁਝ ਦੂਰ ਉਜਾੜ ਵਿਚ ਇਕ ਰੁਖ ਹੇਠ ਬੈਠੇ ਕੀਤਰਨ ਕਰ ਰਹੇ ਸਨ ਕਿ ਇਕ ਬਾਲਕ ਮੱਝਾਂ, ਗਊਆਂ ਚਾਰਦਾ ਉਸ ਪਾਸੇ ਆ ਨਿਕਲਿਆ। ਉਹਨੇ ਕੀਰਤਨ ਸੁਣਿਆ ਤੇ ਦਿਲ ਨੂੰ ਚੰਗਾ ਲਗਾ। ਉਹ ਮੱਝਾਂ ਗਊਆਂ ਛਡਕੇ ਨੇੜੇ ਹੋਕੇ ਕੀਰਤਨ ਸੁਨਣ ਲਗਾ। ਇਸ ਤਰ੍ਹਾਂ ਦਿਨ ਵਿਚ ਕਈ ਵਾਰ ਹੋਇਆ। ਬਾਲਕ ਨੇ ਰਬ ਦਾ ਰੂਪ, ਮਹਾਂਪੁਰਸ਼ ਜਾਣਕੇ ਸੇਵਾ ਕਰਨ ਦਾ ਵਿਚਾਰ ਬਣਾਇਆ। ਕੁਝ ਦੂਰ ਇਕ ਖੂਹ ਸੀ ਉਸ ਵਿਚ ਮਿੱਟੀ ਦੀਆ ਟਿੰਡਾਂ ਪਾਣੀ ਕਢਣ ਲਈ ਬੱਧੀਆਂ ਹੋਈਆਂ ਸਨ। ਬਾਲਕ ਉਥੋਂ ਦੋ ਟਿੰਡਾਂ ਖੋਲ੍ਹ ਲਿਆਇਆ। ਇਕ ਉਹਨੇ ਸੀਤਲ ਜਲ ਦੀ ਭਰ ਲਈ ਤੇ ਦੂਜੀ ਵਿਚ ਗਊ ਦਾ ਦੁਧ ਚੋ ਲਿਆਂਦਾ। ਦੋਵੇਂ ਟਿੰਡਾਂ ਗੁਰੂ ਜੀ ਅਗੇ ਰਖਕੇ ਤੇ ਨਿਮਸਕਾਰ ਕਰਕੇ ਬੈਠ ਗਿਆ।

ਗੁਰੂ ਜੀ ਦੀ ਉਹਦੇ ਤੇ ਕਿਰਪਾ ਦ੍ਰਿਸ਼ਟੀ ਹੋਈ। ਉਨ੍ਹਾਂ ਪੁਛਿਆ, 'ਬਾਲਕ ਤੇਰਾ ਨਾਮ ਕੀ ਹੈ?' ਬੱਚਾ ਝਟ ਬੋਲ ਪਿਆ, 'ਜੀ ਮੇਰਾ ਨਾਮ ਬੂੜਾ ਹੈ।' 'ਗੁਰੂ ਜੀ ਨੇ ਫਿਰ ਪੁਛਿਆ, ਬੂੜਿਆ ਤੂੰ ਕੀ ਚਾਹੁੰਦਾ ਏ? ਕੀ ਸੰਕਲਪ ਲੈ ਕੇ ਆਇਆ ਏਂ? ਜਦੋਂ ਬੂੜੇ ਨੇਂ ਆਪਣੇ ਮਨ ਦੀ ਅਵਸੱਥਾ ਦਸੀ ਤਾਂ ਗੁਰੂ ਨਾਨਕ ਦੇਵ ਜੀ ਨੇ ਕਿਹਾ, 'ਤੂੰ ਬਾਲਕ ਬੂੜਾ ਨਹੀਂ, 'ਬੁੱਢਾ ਏਂ' ਬਸ ਉਸ ਸਮੇਂ ਤੋਂ ਬੂੜੇ ਦਾ ਨਾਮ ਬੁੱਢਾ ਪੈ ਗਿਆ।

ਇਸ ਪਹਿਲੀ ਮਿਲਣੀ ਨਾਲ ਹੀ ਬਾਲਕ ਬੁੱਢਾ ਪ੍ਰਭੂ ਦੇ ਨਾਮ ਸਿਮਰਨ ਵਿਚ ਅਜੇਹਾ ਰੰਗਿਆ ਗਿਆ ਕਿ ਮੁੜ ਗੁਰੂ ਨਾਨਕ ਦੇ ਘਰ ਨਾਲ ਉਹਦੀ ਉਮਰ ਭਰ ਲਈ ਹੀ ਨਹੀਂ, ਸਦਾ ਲਈ ਸਾਂਝ ਪੈ ਗਈ। ਉਹਨੇ ਘਰ ਜਾਣਾ ਭੁਲਾ ਦਿਤਾ ਤੇ ਗੁਰੂ ਨਾਨਕ ਦੇਵ ਜੀ ਪਾਸ ਹੀ ਕਰਤਾਰ ਪੁਰ ਰਹਿਣ ਲਗ ਪਿਆ। ਕਦੇ ਕਦੇ ਗੁਰੂ ਜੀ ਉਹਨੂੰ ਘਰ ਜਾਕੇ ਮਾਤਾ ਪਿਤਾ ਤੇ ਹੋਰ ਸਬੰਧੀਆਂ ਨੂੰ ਮਿਲਣ ਦੀ ਆਪ ਆਗਿਆ ਦਿੰਦੇ ਤਾਂ ਉਹ ਘਰ ਫੇਰਾ ਪਾ ਕੇ ਮੁੜ ਆਉਂਦਾ।

ਇਹੀ ਬੁੱਢਾ (ਬੂੜਾ) ਸਿਖੀ ਜੀਵਨ ਤੇ ਆਦਰਸ਼ ਦੀ ਅਜੇਹੀ ਸਿਖਰ ਤੇ ਪਹੁੰਚ ਗਿਆ ਕਿ ਜਦ ਗੁਰੂ ਨਾਨਕ ਦੇਵ ਨੇ ਗੁਰਗੱਦੀ ਗੁਰੂ ਅੰਗਦ ਦੇਵ ਨੂੰ ਦਿਤੀ ਤਾਂ ਤਿਲਕ ਲਾਣ ਦੀ ਰਸਮ ਬਾਬਾ ਬੁੱਢਾ ਜੀ ਨੇ ਅਦਾ ਕੀਤੀ। ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਤਕ ਤਿਲਕ ਇਨ੍ਹਾਂ ਹੀ ਲਾਇਆ ਤੇ ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਤਕ ਇਨਾਂ ਦੀ ਸੰਤਾਨ ਨੇ ਸੇਵਾ ਨਿਭਾਈ। ਜਦੋਂ ਅੰਮ੍ਰਿਤਸਰ ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਮੁਕੰਮਲ ਹੋਣ ਪਿਛੋਂ 1604 ਈਸਵੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਥਮ ਪ੍ਰਕਾਸ਼ ਹੋਇਆ ਤਾਂ ਗੁਰੂ ਅਰਜਨ ਦੇਵ ਜੀ ਨੇ ਬਾਬਾ ਬੁੱਢਾ ਜੀ ਨੂੰ ਹੀ ਹਰਿਮੰਦਰ ਸਾਹਿਬ ਦੇ ਪਹਿਲੇ ਗ੍ਰੰਥੀ ਨਿਯੁਕਤ ਕੀਤਾ।



# ਗੁਰੂ ਨਾਨਕ ਸਰਸਾ ਪਹੁੰਚੇ

ਗੁਰੂ ਨਾਨਕ ਦੇਵ ਨੇ ਦੂਜੀ ਉਦਾਸੀ ਸਮੇਂ ਦਖਣ ਵਲ ਜਾਣ ਸਮੇਂ ਪਹਿਲਾ ਪੜਾਅ ਹਿਸਾਰ ਦੇ ਇਲਾਕੇ ਵਿਚ ਸਰਸਾ ਵਿਚ ਕੀਤਾ। ਇਥੇ ਗੁਰੂ ਜੀ ਚਾਰ ਮਹੀਨੇ ਤੇ 11 ਦਿਨ ਰਹੇ। ਉਸ ਸਮੇਂ ਸਰਸਾ ਹਿੰਦੂ ਸੰਤਾਂ, ਮੁਸਲਮਾਨ ਫਕੀਰਾਂ ਤੇ ਜੋਗੀਆਂ ਦਾ ਗੜ੍ਹ ਸੀ ਤੇ ਉਹ ਲੋਕਾਂ ਨੂੰ ਜੀਵਨ ਦਾ ਅਸਲ ਰਾਹ ਸਮਝਾਣ ਦੀ ਥਾਂ ਕੁਰਾਹੇ ਪਾ ਰਹੇ ਸਨ। ਗੁਰੂ ਨਾਨਕ ਦੇਵ ਜੀ ਉਨ੍ਹਾਂ ਸੰਤਾਂ ਫਕੀਰਾਂ ਨੂੰ ਠੀਕ ਸੋਚ ਵਲ ਲਿਆਉਣ ਲਈ ਆਏ। ਇਹੋ ਖਾਸ ਮੰਤਵ ਇਥੇ ਰਹਿਣ ਦਾ ਸੀ।



ਜਦ ਜੋਗੀਆਂ ਸਿੱਧਾਂ ਤੇ ਫਕੀਰਾਂ ਨੇ ਸੁਣਿਆ ਕਿ ਗੁਰੂ ਨਾਨਕ ਆਏ ਹਨ ਤਾਂ ਉਹ ਇੱਕਠੇ ਹੋਕੇ ਗੁਰੂ ਜੀ ਨੂੰ ਮਿਲੇ। ਧਾਰ ਕੇ ਆਏ ਸਨ ਕਿ ਇਨ੍ਹਾਂ ਨੂੰ ਬਹਿਸ ਕਰਕੇ ਹਰਾਵਾਂਗੇ ਤੇ ਇਥੋਂ ਭਜਾ ਦਿਆਂਗੇ। ਪਰ ਗੁਰੂ ਨਾਨਕ ਦੇਵ ਜੀ ਨੇ ਲੰਮਾ ਸਮਾਂ ਲਾਕੇ ਉਨ੍ਹਾਂ ਸਭ ਦੇ ਭਰਮ ਭੁਲੇਖੇ ਦੂਰ ਕਰ ਦਿਤੇ। ਉਨ੍ਹਾਂ ਨਾਲ ਰਲਕੇ 40 ਦਿਨ ਇਕ ਦਾਣਾ ਰੋਜ਼ ਖਾਕੇ ਵੀ ਬਿਤਾਏ ਤੇ ਸਾਬਤ ਕੀਤਾ ਕਿ ਇਹ ਤਿਆਗ ਹਠ, ਤਪ ਸਭ ਵਿਅਰਥ ਹੈ। ਉਨ੍ਹਾਂ ਨੂੰ ਸਾਬਤ ਕਰ ਦਿਤਾ ਕਿ ਨਾਮ ਸਿਮਰਨ ਸਭ ਤੋਂ ਸ਼੍ਰੋਮਣੀ ਤਪ ਹੈ। ਨਾਮ ਅਭਿਆਸ ਵਿਚ ਹੀ ਸਾਰੇ ਸੁਖ ਹਨ।

ਜੀਆ ਦਾਨ ਦੇਣ ਵਾਲੇ ਇਸ ਅਸਥਾਨ ਤੇ ਹੁਣ ਸੁੰਦਰ ਗੁਰਦੁਆਰਾ ਹੈ।

# ਕੌਡੇ ਰਾਖਸ਼ ਨੂੰ ਜਾ ਕੇ ਤਾਰਿਆ

ਗੁਰੂ ਨਾਨਕ ਦੇਵ, ਮਰਦਾਨਾ ਤੇ ਇਕ ਸਿਖ ਸੀਹੋ ਸਰਸਾ ਤੋਂ ਚਲਕੇ ਕਾਫੀ ਸਫਰ ਪਿਛੋਂ ਧਨਾਸਰੀ ਦੇ ਉਨ੍ਹਾਂ ਜੰਗਲਾਂ ਵਿਚ ਜਾ ਪਹੁੰਚੇ ਜਿਥੇ ਆਦਮਖੋਰ, ਮਨੁਖ-ਖਾਣੇ ਜਾਂਗਲੀ ਵੀ ਕਿਧਰੇ ਕਿਧਰੇ ਵਸਦੇ ਸਨ। ਇਨ੍ਹਾਂ ਵਿਚੋਂ ਕੌਡਾ ਰਾਖਸ਼ ਪ੍ਰਸਿਧ ਸੀ ਜੋ ਦੂਰ ਦੂਰ ਤਕ ਜਾਕੇ ਕਈ ਮਨੁਖਾਂ ਨੂੰ ਚੁਕ ਲਿਜਾਂਦਾ ਤੇ ਆਪਣੇ ਟਿਕਾਣੇ ਜਾਕੇ ਤੇਲ ਦੇ ਤਪਦੇ ਕੜਾਹੇ ਵਿਚ ਸੁਟ ਕੇ ਤੇ ਤਲਕੇ ਖਾ ਜਾਂਦਾ। ਕਦੇ ਕੋਈ ਮਨੁਖ ਉਹਦੇ ਬਰੇਤੇ ਵਿਚ ਨਹੀਂ ਸੀ ਗਿਆ।

ਜਦ ਗੁਰੂ ਨਾਨਕ ਦੋ ਮਨੁੱਖਾਂ ਨਾਲ ਉਥੇ ਪਹੁੰਚੇ ਤਾਂ ਉਹਨੇ ਖੁਸ਼ ਹੋਕੇ ਲਲਕਾਰਾ ਮਾਰਿਆ ਤੇ ਝੀਲ ਤੋਂ ਪਾਣੀ ਲੈ ਰਹੇ ਮਰਦਾਨੇ ਨੂੰ ਫੜਕੇ ਕੜਾਹੇ ਵਲ ਲੈ ਤੁਰਿਆ। ਗੁਰੂ ਨਾਨਕ ਦੇਵ ਵੀ ਤੁਰੰਤ ਉਥੇ ਪਹੁੰਚੇ ਤੇ ਉਨ੍ਹਾਂ ਨੇ ਮਿਹਰ ਦ੍ਰਿਸ਼ਟੀ ਨਾਲ ਰਾਖਸ਼ ਤੇ ਉਹਦੇ ਕੜਾਹੇ ਵਲ ਦੇਖਿਆ। ਖੌਲ ਰਿਹਾ ਤੇਲ ਠੰਡਾ ਹੋ ਗਿਆ, ਕੜਾਹੇ ਹੇਠੋਂ ਅੱਗ ਬੁਝ ਗਈ। ਕੌਡਾ ਹੈਰਾਨ ਹੋ ਗਿਆ। ਜਦੋਂ ਉਹਨੇ ਗੁਰੂ ਨਾਨਕ ਦੇਵ ਵਲ ਦੇਖਿਆ ਤਾਂ ਕੌਡੇ ਨੇ ਮਰਦਾਨੇ ਨੂੰ ਛਡ ਦਿਤਾ ਤੇ ਗੁਰੂ ਜੀ ਦੇ ਚਰਨੀ ਡਿਗ ਪਿਆ। ਗੁਰੂ ਜੀ ਦੀ ਨਜ਼ਰ ਛੋਹ ਪ੍ਰਾਪਤ ਹੁੰਦੇ ਸਾਰ ਰਾਖਸ਼ ਅੰਦਰ ਅਗਿਆਨਤਾ ਦਾ ਹਨੇਰਾ ਦੂਰ ਹੋ ਗਿਆ ਤੇ ਗਿਆਨ ਦੇ ਦਰਵਾਜ਼ੇ ਖੁੱਲ੍ਹ ਗਏ।

ਉਹਨੇ ਪਸਚਾਤਾਪ ਕੀਤਾ। ਗੁਰੂ ਜੀ ਤੋਂ ਉਹਨੇ ਜੀਵਨ ਦਾ ਸੱਚਾ ਗਿਆਨ ਲਿਆ ਤੇ ਕਿਰਤ ਕਰਕੇ ਖਾਣ ਤੇ ਮਨੁੱਖੀ ਜੀਵਨ ਦਾ ਸਤਿਕਾਰ ਕਰਨਾ ਸਿਖ ਲਿਆ।

# ਮਛੰਦਰ ਨਾਥ ਨਾਲ ਗੋਸ਼ਟ

ਜਦੋਂ ਗੁਰੂ ਜੀ ਸੰਗਲਾਦੀਪ ਨੂੰ ਜਾ ਰਹੇ ਸਨ ਤਾਂ ਰਸਤੇ ਵਿਚ ਇਕ ਟਾਪੂ ਵਿਚ ਉਤਰੇ। ਉਥੇ ਗੋਰਖਨਾਥ ਜੋਗੀ ਤੇ ਉਸ ਦਾ ਗੁਰੂ ਮਛੰਦਰ ਨਾਥ ਬੈਠੇ ਸਨ। ਉਨ੍ਹਾਂ ਗੁਰੂ ਜੀ ਨੂੰ ਜੀ ਆਇਆਂ ਆਖਿਆ। ਵਿਚਾਰ ਵਟਾਂਦਰਾ ਹੋਇਆ ਤਾਂ ਮਛੰਦਰ ਨਾਥ ਨੇ ਪ੍ਰਸ਼ਨ ਕੀਤਾ - "ਹੇ ਗੁਰੂ ਨਾਨਕ! ਜੇ ਕੋਈ ਸਾਗਰ (ਸਮੁੰਦਰ) ਵਿਚ ਜੀਉਂਦਾ ਪੈ ਜਾਏ ਤਾਂ ਡੁਬ ਜਾਂਦਾ ਹੈ। ਜੇ ਮੁਰਦਾ ਪਵੇ ਤਾਂ ਤਰਦਾ ਰਹਿੰਦਾ ਹੈ। ਸਾਨੂੰ ਦਸੋ ਕਿ ਇਹ ਸੰਸਾਰ ਸਾਗਰ ਵਿਚੋਂ ਕਿਸ ਤਰ੍ਹਾਂ ਲੰਘੀਏ ਜਿਸ ਨਾਲ ਡੁਬੀਏ ਵੀ ਨਾ ਤੇ ਜੀਊਂਦੇ ਵੀ ਰਹੀਏ। ਤਾਰੂ ਸੰਸਾਰ ਸਾਗਰ ਤੋਂ ਕਿਸ ਤਰ੍ਹਾਂ ਪਾਰ ਉਤਰੇ।"

ਸ੍ਰੀ ਗੁਰੂ ਜੀ ਬੋਲੇ — 'ਹੇ ਜੋਗੀਰਾਜ! ਜਲ ਉਤੇ ਤਰਨਾ ਸਿਖੋ। ਪਹਿਲਾਂ ਤਾਰੀ ਹਥਾਂ ਪੈਰਾਂ ਦੇ ਜ਼ੋਰ ਨਾਲ ਆਉਂਦੀ ਹੈ। ਜਦੋਂ ਮਨੁੱਖ ਤਾਰੂ ਹੋ ਜਾਏ ਤਾਂ ਮੁਰਦਾ ਤਾਰੀ ਸਿਖਦਾ ਹੈ। ਇਸ ਤਾਰੀ ਦੇ ਆਇਆਂ ਬਿਨਾਂ ਯਤਨ ਤਰਦਾ ਹੈ। ਜਿਵੇਂ ਮੁਰਦਾ ਬਿਨਾਂ ਯਤਨ ਤਰਦਾ ਹੈ ਇਸ ਤਰ੍ਹਾਂ ਤਰਨਹਾਰ ਜੀਉਂਦਾ ਵੀ ਰਹਿੰਦਾ ਹੈ ਪਰ ਹੇ ਜੋਗੀਰਾਜ! ਇਹ ਵੀ ਸੋਚੋ ਕਿ ਤਰਨਾ ਕਿਸ ਵਾਸਤੇ ਹੈ। ਐਉਂ ਤਰਨਾ ਤਾਂ ਮਨ ਦਾ ਚਾਉ ਹੈ। ਸਰੀਰ ਦੀ ਕਸਰਤ ਹੈ। ਕਿਸੇ ਪਰਯੋਜਨ ਲਈ ਤਰਨਾ ਚਾਹੀਦਾ ਹੈ।'

ਜਦ ਪੁਛਿਆ ਪਰਯੋਜਨ ਕੀ ਹੈ? ਤਾਂ ਗੁਰੂ ਜੀ ਨੇ ਦਸਿਆ ਕਿ ਸਾਡਾ ਪਰਯੋਜਨ ਪ੍ਰਭੂ ਪਿਆਰੇ ਨਾਲ ਪ੍ਰੇਮ ਹੈ। ਸਾਡਾ ਪਰਯੋਜਨ ਆਪਾ ਨਿਵਾਰਨ ਤੇ ਬਸ ਨਹੀਂ, ਅਸਾਂ ਪ੍ਰੀਤਮ (ਪ੍ਰਭੂ) ਦੇ ਦੇਸ਼ ਤੇ ਉਸ ਦੇ ਪਾਸ ਪੁਜਣਾ ਹੈ। ਇਹ ਸੰਸਾਰ ਸਾਗਰ ਤਰਕੇ ਹੀ ਪੁਜ ਸਕਦੇ ਹਾਂ, ਡੁਬ ਕੇ ਨਹੀਂ।'

# ਰਾਜਾ ਸ਼ਿਵਨਾਭ ਨੂੰ ਨਿਹਾਲ ਕੀਤਾ

ਸੰਗਲਾਦੀਪ ਇਕ ਟਾਪੂ ਸੀ ਤੇ ਉਥੇ ਰਾਜਾ ਸ਼ਿਵਨਾਭ ਦਾ ਰਾਜ ਸੀ। ਗੁਰੂ ਨਾਨਕ ਦੇਵ ਜੀ ਦਾ ਇਕ ਸਿਖ ਮਨਸੁਖ ਵਪਾਰ ਦੇ ਸਬੰਧ ਵਿਚ ਸੰਗਲਾਦੀਪ ਗਿਆ ਤੇ ਉਥੇ ਗੁਰੂ ਨਾਨਕ ਦੀ ਬਾਣੀ ਸੁਣਕੇ ਅਨੇਕਾਂ ਲੋਕ ਗੁਰੂ ਜੀ ਦੇ ਸ਼ਰਧਾਲੂ ਹੋ ਗਏ। ਮਨਸੁਖ ਰਾਜਾ ਸ਼ਿਵਨਾਭ ਨੂੰ ਵੀ ਮਿਲਿਆ। ਉਸ ਦੀਆਂ ਗਲਾਂ ਸੁਣਕੇ ਤੇ ਫਿਰ ਗੁਰਬਾਣੀ ਦੇ ਵਿਚਾਰ ਸੁਣਕੇ ਰਾਜਾ ਸ਼ਿਵਨਾਭ ਗੁਰੂ ਨਾਨਕ ਦੇਵ ਜੀ ਦਾ ਅਨਿਨ ਸੇਵਕ ਬਣ ਗਿਆ। ਬਿਨ ਦੇਖਿਆਂ ਅਜੇਹਾ ਪਿਆਰ ਪੈ ਗਿਆ ਕਿ ਹਰ ਵੇਲੇ ਗੁਰੂ ਜੀ ਦੀ ਯਾਦ ਵਿਚ ਹੀ ਮਗਨ ਰਹਿਣ ਲਗਾ। ਉਸੇ ਦੇ ਪ੍ਰੇਮ ਦੇ ਖਿੱਚੇ ਗੁਰੂ ਨਾਨਕ ਦੇਵ ਹਜ਼ਾਰਾਂ ਮੀਲਾਂ ਦਾ ਸਫਰ ਕਰਕੇ ਸੰਗਲਾਦੀਪ ਪਹੁੰਚੇ ਤੇ ਰਾਜੇ ਦੇ ਬਾਗ਼ ਵਿਚ ਜਾ ਉਤਾਰਾ ਕੀਤਾ। ਬਾਗ ਦੇ ਸੁਕੇ ਰੁਖ ਵੀ ਗੁਰੂ ਨਾਨਕ ਦੀ ਚਰਨ ਛੋਹ ਨਾਲ ਹਰੇ ਹੋਣ ਲਗ ਪਏ।

ਰਾਜਾ ਸ਼ਿਵਨਾਭ, ਉਹਦੀ ਰਾਣੀ ਤੇ ਸਾਰੇ ਵਜ਼ੀਰ ਦਰਸ਼ਨ ਕਰਕੇ ਨਿਹਾਲ ਹੋਏ। ਮਨ ਨੂੰ ਸੁਖ ਸ਼ਾਂਤੀ ਤੇ ਠੰਡ ਮਿਲੀ। ਰਾਜੇ ਨੇ ਘਰ ਚਲਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਕਿਹਾ ਕਿ ਧਰਮਸਾਲ ਬਣਵਾਉ ਉਥੇ ਚਲਾਂਗੇ, ਜਿਥੇ ਹਰ ਕੋਈ ਆ ਸਕੇ। ਧਰਮਸਾਲ ਬਣ ਗਈ ਤਾਂ ਗੁਰੂ ਜੀ ਉਥੇ ਜਾ ਬਿਰਾਜੇ। ਸਾਰੇ ਰਾਜ ਦੇ ਲੋਕ ਸਵੇਰੇ ਸ਼ਾਮ ਦਰਸ਼ਨ ਕਰਦੇ, ਕੀਰਤਨ ਸੁਣਦੇ ਤੇ ਗੁਰੂ ਜੀ ਦੇ ਇਲਾਹੀ ਬਚਨ ਸਰਵਣ ਕਰਦੇ। ਰਾਜਾ ਸ਼ਿਵਨਾਭ ਨੇ ਤਾਂ ਹਰ ਵੇਲੇ ਹੀ ਸਾਹਮਣੇ ਬੈਠ ਕੇ ਲਿਵ ਪ੍ਰਭੂ ਵਿਚ ਲਾ ਲਈ। ਗੁਰੂ ਜੀ ਨੇ ਇਥੇ ਸੰਗਤ ਕਾਇਮ ਕੀਤੀ। ਰਾਜਾ ਸ਼ਿਵਨਾਭ ਨੂੰ ਪ੍ਰਚਾਰ ਦਾ ਮੁਖੀ ਥਾਪਿਆ ਤੇ ਕਿਹਾ ਕਿ ਮਨੁੱਖ ਮਾਤਰ ਦੇ ਕਲਿਆਨ ਲਈ ਰਾਜ ਵੀ ਕਰੋ ਤੇ ਲੋਕਾਂ ਨੂੰ ਪ੍ਰਭੂ ਨਾਲ ਜੋੜਨ ਦੀ ਸੇਵਾ ਵੀ ਕਰੋ।



ਗੁਰੂ ਜੀ ਨੇ ਇਹੀ ਸਮਝਾਇਆ ਕਿ ਸੰਸਾਰ ਦੇ ਕਾਰ ਵਿਹਾਰ ਕਰਦਿਆਂ ਮਨੁੱਖਤਾ ਦੀ ਸੇਵਾ ਵੀ ਹੋ ਸਕਦੀ ਹੈ ਤੇ ਪ੍ਰਭੂ ਦੇ ਨਾਮ ਸਿਮਰਨ ਨਾਲ ਮਨੁਖੀ ਆਤਮਾ ਪਰਮਾਤਮਾ ਤਕ ਵੀ ਆਪਣੇ ਪ੍ਰੇਮ ਨਾਲ ਜੁੜ ਸਕਦੀ ਹੈ। ਰਾਜਾ ਸ਼ਿਵਨਾਭ ਜੋ ਰਾਜ ਭਾਗ ਤਿਆਗ ਕੇ ਪ੍ਰਭੂ ਭਗਤੀ ਲਈ ਸੰਨਿਆਸੀ ਬਣਨਾ ਚਾਹੁੰਦਾ ਸੀ ਉਸ ਨੂੰ ਗਿਆਨ ਦਿਤਾ ਕਿ ਉਹ 'ਸੰਗਤ'ਦਾ ਮੁਖੀ ਬਣਕੇ ਪ੍ਰਭੂ ਪ੍ਰੇਮ ਵਿਚ ਤਾਰੀਆਂ ਲਾ ਸਕਦਾ ਹੈ ਤੇ ਦੂਜੇ ਪਾਸੇ ਸੰਗਲਾਦੀਪ ਦਾ ਰਾਜਾ ਹੁੰਦਿਆਂ ਮਨੁੱਖਤਾ ਦੀ ਸੇਵਾ ਕਰਕੇ ਆਪਣਾ ਜੀਵਨ ਸਫਲ ਕਰ ਸਕਦਾ ਹੈ।

ਸੰਗਲਾਦੀਪ ਵਿਚ ਰਾਜੇ ਦੇ ਨਾਲ ਬਹੁਤੀ ਵਸੋਂ ਨਾਨਕ ਨਾਮ ਲੇਵਾ ਸਿਖ ਬਣ ਗਈ। ਗੁਰੂ ਅਰਜਨ ਦੇਵ ਜੀ ਨੇ ਭਾਈ ਪੈੜੇ ਨੂੰ ਸੰਗਲਾਦੀਪ ਭੇਜਿਆ ਤਾਂ ਉਹਨੇ ਆਕੇ ਦਸਿਆ ਕਿ ਰਾਜਾ ਸ਼ਿਵਨਾਭ ਦਾ ਪੋਤਰਾ ਰਾਜ ਕਰ ਰਿਹਾ ਹੈ। ਉਸੇ ਤਰ੍ਹਾਂ ਸੰਗਲਾਦੀਪ ਵਿਚ ਸੰਗਤ ਕਾਇਮ ਹੈ ਤੇ ਗੁਰਸਿਖੀ ਦੀ ਫੁਲਵਾੜੀ ਖਿੜੀ ਹੋਈ ਹੈ। ਕਈ ਥਾਂ ਲਿਖਿਆ ਹੈ ਕਿ ਗੁਰੂ ਜੀ ਨੇ ਇਕ ਰਚਨਾ 'ਪ੍ਰਾਣ ਸੰਗਲੀ' ਉਥੇ ਉਚਾਰੀ ਸੀ ਜੋ ਭਾਈ ਪੈੜਾ ਲੈਣ ਗਿਆ ਸੀ। ਇਹ ਵੀ ਜ਼ਿਕਰ ਹੈ ਕਿ ਜਾਪਾ ਪਟਨ ਬੰਦਰਗਾਹ ਤੋਂ ਉਸ ਸਮੇਂ ਜਹਾਜ਼ ਜਾਂ ਬੇੜੇ ਤਿੰਨ ਦਿਨਾਂ ਵਿਚ ਸੰਗਲਾਦੀਪ ਪਹੁੰਚਦੇ ਸਨ।

# ਭਰਥਰੀ ਜੋਗੀ ਨੂੰ ਜੀਵਨ ਗਿਆਨ ਦਿਤਾ

ਗੁਰੂ ਨਾਨਕ ਦੇਵ ਦਖਣ ਵਿਚ ਕਜਲੀ ਬਨ ਵਿਚ ਉਥੇ ਪਹੁੰਚ ਗਏ ਜਿਥੇ ਜੋਗੀਆਂ ਦਾ ਬਹੁਤ ਵੱਡਾ ਆਸ਼ਰਮ ਸੀ ਤੇ ਸਾਰਾ ਇਲਾਕਾ ਇਥੇ ਆਉਂਦਾ ਸੀ। ਗੁਰੂ ਜੀ ਨੇ ਆਸ਼ਰਮ ਨੂੰ ਜਾਂਦੇ ਰਾਹ ਤੇ ਇਕ ਰੁਖ ਹੇਠ ਡੇਰਾ ਲਾ ਲਿਆ ਤੇ ਕੀਰਤਨ ਸ਼ੁਰੂ ਹੋ ਗਿਆ। ਆਉਂਦੇ ਜਾਂਦੇ ਲੋਕ ਰੁਕ ਜਾਂਦੇ ਤੇ ਕੀਰਤਨ ਉਪਦੇਸ਼ ਸੁਣਕੇ ਨਿਹਾਲ ਹੋਣ ਲਗ ਪਏ। ਆਸ਼ਰਮ ਦਾ ਮੁਖੀ, ਭਰਥਰੀ ਜੋਗੀ ਸੀ ਜਿਸ ਅਗੇ ਸਭ ਝੁਕਦੇ ਤੇ ਨਿਮਸਕਾਰ ਕਰਦੇ ਸਨ। ਉਹਨੇ ਜਦ ਗੁਰੂ ਜੀ ਦੀ ਉਸਤਤ ਸੁਣੀ ਤਾਂ ਉਹ ਵੀ ਦਰਸ਼ਨਾਂ ਨੂੰ ਆਇਆ। ਕੀਰਤਨ ਤੇ ਇਲਾਹੀ ਬਚਨ ਸੁਣਕੇ ਉਹਦਾ ਸਿਰ ਆਪ ਮੁਹਾਰੇ ਝੁਕ ਗਿਆ। ਉਹਦੇ ਕਪਾਟ ਖੁੱਲ੍ਹ ਗਏ ਤੇ ਆਪਣਾ ਸਾਰਾ ਅਭਿਮਾਨ ਜਾਂਦਾ ਰਿਹਾ। ਉਹਦੇ ਮੱਥਾ ਟੇਕਣ ਨਾਲ ਸਾਰੇ ਜੋਗੀਆਂ ਤੇ ਜਗਿਆਸੂਆਂ ਤੇ ਡੂੰਘਾ ਪ੍ਰਭਾਵ ਪਿਆ।

ਗੁਰੂ ਜੀ ਨਾਲ ਕਈ ਦਿਨ ਵਿਚਾਰਾਂ ਹੋਈਆਂ ਤੇ ਹਰ ਵਿਸ਼ੇ ਤੇ ਉਹਨੇ ਮੰਨਿਆ ਕਿ ਤੁਹਾਡਾ ਗੁਰਮਤ ਦਾ ਰਾਹ ਠੀਕ ਹੈ। ਗੁਰੂ ਜੀ ਇਕ ਦਿਨ ਉਨ੍ਹਾਂ ਦੇ ਆਸ਼ਰਮ ਵਿਚ ਵੀ ਗਏ, ਉਦੋਂ ਸਭ ਜੋਗੀ ਸ਼ਰਾਬ ਆਦਿ ਦੇ ਨਸ਼ੇ ਵਿਚ ਸਨ। ਗੁਰੂ ਨਾਨਕ ਨੇ ਇਨ੍ਹਾਂ ਝੂਠਿਆਂ ਨਸ਼ਿਆਂ ਨੂੰ ਤਿਆਗਣ ਤੇ ਨਾਮ ਦਾ ਅਸਲੀ ਨਸ਼ਾ ਪ੍ਰਾਪਤ ਕਰਨ ਲਈ ਦਲੀਲਾਂ ਨਾਲ ਕਾਇਲ ਕੀਤਾ। ਭਰਥਰੀ ਜੋਗੀ ਸਿਖ ਬਣ ਗਿਆ ਤੇ ਉਥੇ ਉਹਨੇ ਸਿਖ ਸੰਗਤ ਕਾਇਮ ਕੀਤੀ। ਪਿਛੋਂ ਉਥੇ ਸ਼ਾਨਦਾਰ ਗੁਰਦੁਆਰਾ ਵੀ ਉਸਰ ਗਿਆ। ਭਰਥਰੀ ਗੁਰੂ ਜੀ ਦੇ ਨਾਲ ਹੀ ਰਹਿਣ ਲਈ ਇਛਾਵਾਨ ਸੀ ਪਰ ਗੁਰੂ ਜੀ ਨੇ ਉਹਨੂੰ ਉਥੇ ਰਹਿਕੇ ਹੀ ਲੋਕ ਸੇਵਾ ਕਰਨ ਦਾ ਉਪਦੇਸ਼ ਦਿਤਾ।



# ਝੁੱਗੀ ਢਾਹੀ ਤੇ ਕਿਰਪਾ ਕੀਤੀ

ਗੁਰੂ ਨਾਨਕ ਦੇਵ ਜੀ ਦਖਣ ਵਲੋਂ ਵਾਪਸ ਪੰਜਾਬ ਵਲ ਆ ਰਹੇ ਸਨ ਤਾਂ ਰਸਤੇ ਵਿਚ ਇਕ ਨਗਰ ਪਹੁੰਚੇ। ਜ਼ੋਰ ਨਾਲ ਮੀਂਹ ਪੈਣ ਲਗ ਗਿਆ। ਕਾਂਬਾ ਛੇੜਨ ਵਾਲੀ ਠੰਡੀ ਹਵਾ ਵੀ ਚਲ ਪਈ। ਗੁਰੂ ਜੀ ਤੇ ਉਨ੍ਹਾਂ ਨਾਲ ਦੋ ਸਾਥੀ ਨਗਰ ਵਿਚ ਗਏ। ਕਿਸੇ ਨੇ ਥਾਂ ਨਾ ਦਿਤੀ, ਕਿਸੇ ਦਰਵਾਜ਼ਾ ਨਾ ਖੋਲ੍ਹਿਆ। ਗੁਰੂ ਜੀ ਨਗਰ ਤੋਂ ਬਾਹਰ ਵਸੰਦੇ ਮੀਂਹ ਵਿਚ ਨਿਕਲ ਆਏ। ਬਾਹਰ ਇਕ ਝੁੱਗੀ ਦੇਖੀ ਤੇ ਉਸ ਕੋਲ ਗਏ। ਉਸ ਝੁੱਗੀ ਵਿਚ ਇਕ ਗਰੀਬ ਕਿਰਤੀ ਰਹਿੰਦਾ ਸੀ ਜੋ ਫਸਲਾਂ ਦੀ ਬਿਜਾਈ ਤੇ ਕਟਾਈ ਸਮੇਂ ਮਿਹਨਤ ਮਜ਼ਦੂਰੀ ਕਰਕੇ ਢਿਡ ਭਰਦਾ ਸੀ। ਉਸ ਬਾਢੀ ਨੇ ਗੁਰੂ ਜੀ ਨੂੰ ਜੀ ਆਇਆਂ ਆਖਿਆ। ਅੰਦਰ ਬਿਠਾਇਆ। ਇਕੋ ਮੰਜੀ ਸੀ, ਉਹ ਗੁਰੂ ਜੀ ਨੂੰ ਦੇ ਦਿਤੀ। ਝੁੱਗੀ ਵਿਚ ਥਲੇ ਘਾਹ ਪਰਾਲੀ ਵਿਛੀ ਹੋਈ ਸੀ, ਉਹਦੇ ਤੇ ਸੈਦੋਂ ਤੇ ਸੀਹੋਂ ਨੂੰ ਥਾਂ ਦੇ ਦਿਤੀ।

ਬਾਢੀ ਨੇ ਫਿਰ ਪਿਆਰ ਨਾਲ ਪਾਣੀ ਗਰਮ ਕਰਕੇ ਮੂੰਹ ਹਥ ਧੁਆਇਆ। ਫਿਰ ਆਪ ਹੀ ਉਸ ਚੁਲੇ ਤੇ ਮਕੱਈ ਦੇ ਆਟੇ ਦੀ ਰੋਟੀ ਬਣਾਈ ਤੇ ਪਹਿਲਾਂ ਬਣੇ ਪਏ ਸਾਗ ਨਾਲ ਉਹ ਰੋਟੀ ਸਤਿਗੁਰਾਂ ਅਗੇ ਰਖਕੇ ਹਥ ਜੋੜਕੇ ਬੇਨਤੀ ਕਰਨ ਲਗਾ ਕਿ ਇਹ ਭੋਜਨ ਪ੍ਰਵਾਨ ਕਰੋ। ਭਾਵੇਂ ਇਹ ਮਹਾਂਪੁਰਖਾਂ ਦੇ ਲਾਇਕ ਨਹੀਂ ਪਰ ਮੇਰੀ ਸਮਰਥਾ ਵਿਚ ਇਹੋ ਹੈ। ਮੇਰੇ ਪਾਸ ਜੋ ਹੈ, ਉਹ ਹਾਜ਼ਰ ਹੈ। ਸਤਿਗੁਰੂ ਉਸ ਦਾ ਪਿਆਰ ਤੇ ਸੇਵਾ ਭਾਵਨਾ ਦੇਖਕੇ ਖੁਸ਼ ਹੋਏ। ਉਸ ਵਲ ਕਿਰਪਾ ਦ੍ਰਿਸ਼ਟੀ ਨਾਲ ਦੇਖਿਆ ਤੇ ਫਿਰ ਸੈਦੋਂ ਤੇ ਸੀਂਹੇ ਨੂੰ ਇਹ ਰੋਟੀ ਖਾਣ ਲਈ ਆਖਕੇ ਸਤਿਗੁਰੂ ਨੇ ਆਪ ਵੀ ਖਾ ਲਈ।



ਸਵੇਰੇ ਜਦ ਉਠੇ ਤਾਂ ਬਾਢੀ ਪਾਸ ਜੋ ਕੁਝ ਸੀ, ਉਸ ਅਗੇ ਲਿਆ ਰਖਿਆ। ਬੜੀ ਸ਼ਰਧਾ ਨਾਲ ਉਹਨੇ ਮੱਥਾ ਟੇਕਿਆ। ਗੁਰੂ ਜੀ ਨੇ ਕਿਹਾ, 'ਇਹ ਤੇਰੀ ਝੁੱਗੀ ਚੰਗੀ ਨਹੀਂ, ਕਿਉਂ ਨਾ ਢਾਹ ਦਈਏ।' ਬਾਢੀ ਨੇ ਕਿਹਾ, 'ਜਿਵੇਂ ਤੁਹਾਡੀ ਰਜ਼ਾ।' ਗੁਰੂ ਜੀ ਨੇ ਆਪ ਝੁੱਗੀ ਢਾਹ ਦਿਤੀ ਤੇ ਮੰਜਾ ਕਢਕੇ ਤੋੜ ਦਿਤਾ। ਸੈਦੋਂ ਤੇ ਸੀਂਹਾਂ ਹੈਰਾਨ ਸਨ ਕਿ ਜਿਸ ਸਾਨੂੰ ਰਾਤ ਆਸਰਾ ਦਿਤਾ ਤੇ ਸੇਵਾ ਕੀਤੀ, ਉਹਦੀ ਝੁੱਗੀ ਕਿਉਂ ਢਾਹ ਦਿਤੀ ਏ? ਪਰ ਉਹ ਚੁਪ ਰਹੇ।

ਦੋ ਦਿਨ ਹੋਰ ਸਫਰ ਕਰਨ ਪਿਛੋਂ ਸੈਦੋਂ ਤੋਂ ਰਹਿਣ ਨਾ ਹੋਇਆ। ਉਹਨੇ ਸਤਿਗੁਰੂ ਤੋਂ ਹੱਥ ਜੋੜਕੇ ਝੁੱਗੀ ਢਾਹੁਣ ਦਾ ਕਾਰਨ ਪੁਛਿਆ ਤਾਂ ਗੁਰੂ ਜੀ ਨੇ ਮੁਸਕਰਾਕੇ ਉਤਰ ਦਿਤਾ 'ਤੁਸੀਂ ਅਖੀਂ ਜਾਕੇ ਦੇਖ ਆਉ।' ਗੁਰੂ ਜੀ ਦੇ ਆਦੇਸ਼ ਅਨੁਸਾਰ ਜਦੋਂ ਸੈਦੋਂ ਵਾਪਸ ਉਸ ਨਗਰ ਝੁੱਗੀ ਵਾਲੀ ਥਾਂ ਗਿਆ ਤਾਂ ਉਥੇ ਬਾਢੀ ਸ਼ਾਨਦਾਰ ਮਕਾਨ ਬਣਵਾ ਰਿਹਾ ਸੀ। ਜਦ ਉਹਨੂੰ ਪੁਛਿਆ ਤਾਂ ਉਹਨੇ ਦਸਿਆ ਕਿ ਮੈਂ ਮੁੜ ਝੁੱਗੀ ਖੜੀ ਕਰਨ ਲਈ ਜਦ ਨੀਹਾਂ ਪੁਟਣ ਲਗਾ ਤਾਂ ਹੇਠੋਂ ਮੋਹਰਾਂ ਦੇ ਭਰੇ ਦਾਬੜੇ ਨਿਕਲ ਆਏ। ਮੈਂ ਉਸ ਧਨ ਨਾਲ ਇਕ ਮਕਾਨ ਬਣਾ ਰਿਹਾ ਹਾਂ ਤੇ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਇਥੇ ਧਰਮਸਾਲ ਉਸਾਰਾਂਗਾ। ਸਾਰੀ ਉਮਰ ਇਥੇ ਬੈਠਕੇ ਪ੍ਰਭੂ ਦੇ ਗੁਣ ਗਾਵਾਂਗਾ।



# ਜਦ ਬਟਾਲੇ ਸਹੁਰੇ ਨਗਰ ਗਏ

ਗੁਰੂ ਜੀ ਆਪਣੇ ਸਹੁਰੇ ਨਗਰ ਬਟਾਲੇ ਆ ਗਏ ਜਿਥੇ ਉਨ੍ਹਾਂ ਦੀ ਸੁਪਤਨੀ ਤੇ ਦੋਵੇਂ ਸਪੁਤਰ ਸੁਲਤਾਨਪੁਰ ਲੋਧੀ ਵਿਚ ਮਾਤਾ ਨਾਨਕੀ ਦੇ ਅਕਾਲ ਚਲਾਣੇ ਪਿਛੋਂ ਆਪਣੇ ਨਾਨਕੇ ਘਰ ਰਹਿ ਰਹੇ ਸਨ। ਮਹਿਤਾ ਕਾਲੂ ਨੇ ਰਾਇ ਭੋਏ ਦੀ ਤਲਵੰਡੀ ਚਲਣ ਲਈ ਜ਼ੋਰ ਪਾਇਆ ਪਰ ਮੂਲੇ ਚੋਣੇ ਖਤਰੀ ਨੇ ਨਾ ਜਾਣ ਦਿਤਾ। ਨਗਰ ਦੇ ਬਾਹਰ ਚੌਧਰੀ ਅਜਿੱਤਾ ਰੰਧਾਵਾ ਦੇ ਖੂਹ ਤੇ ਗੁਰੂ ਜੀ ਨੇ ਡੇਰੇ ਲਾ ਲਏ ਤੇ ਉਥੇ ਹੀ ਕੀਰਤਨ ਸ਼ੁਰੂ ਹੋ ਗਿਆ।

ਧੁਮਾਂ ਪੈ ਗਈਆਂ ਕਿ ਮੂਲੇ ਚੋਣੇ ਖਤਰੀ ਦਾ ਜਵਾਈ ਸਾਧੂ ਬਣਕੇ ਆ ਗਿਆ ਹੈ ਤੇ ਬਾਹਰ ਖੇਤਾਂ ਵਿਚ ਖੂਹ ਤੇ ਡੇਰੇ ਲਾ ਲਏ ਸੂ। ਮੂਲਾ ਖਤਰੀ ਗੁੱਸੇ ਦਾ ਭਰਿਆ ਚੌਧਰੀ ਅਜਿੱਤਾ ਰੰਧਾਵਾ ਸਮੇਤ ਖੂਹ ਤੇ ਆਇਆ ਤੇ ਬਹੁਤ ਗੁੱਸਾ ਪ੍ਰਗਟ ਕੀਤਾ ਪਰ ਅਜਿੱਤਾ ਰੰਧਾਵਾ ਕੀਰਤਨ ਸੁਣਕੇ ਤੇ ਗੁਰੂ ਜੀ ਦੇ ਬਚਨ ਸਰਵਣ ਕਰਕੇ ਬੇਹਦ ਸ਼ਰਧਾਲੂ ਹੋ ਗਿਆ। ਮੂਲੇ ਖਤਰੀ ਨੇ ਘਰ ਚਲਣ ਲਈ ਕਿਹਾ ਤਾਂ ਗੁਰੂ ਜੀ ਨੇ ਨਾਂਹ ਕਰ ਦਿਤੀ। ਉਹਦੇ ਕੌੜੇ ਬਚਨਾਂ ਦਾ ਕੋਈ ਉਤਰ ਨਾ ਦਿਤਾ। ਮੂਲਾ ਖਤਰੀ ਘਰ ਗਿਆ, ਭੋਜਨ ਤਿਆਰ ਕਰਵਾਕੇ ਤੇ ਨਵੇਂ ਕਪੜੇ ਲੈ ਕੇ ਆ ਗਿਆ। ਗੁਰੂ ਜੀ ਨੇ ਨਾ ਖਾਣਾ ਖਾਧਾ ਤੇ ਨਾ ਕਪੜੇ ਬਦਲੇ। ਮੂੰਹ ਤੋਂ ਵੀ ਕੁਝ ਨਾ ਕਿਹਾ। ਇਤਨੇ ਵਿਚ ਦੋਵੇਂ ਸਪੁਤਰ ਸ੍ਰੀ ਚੰਦ ਤੇ ਲਖਮੀ ਦਾਸ ਵੀ ਆ ਗਏ ਤੇ ਮੱਥਾ ਟੇਕ ਕੇ ਸੰਗਤ ਵਿਚ ਬੈਠ ਗਏ।



ਅਗਲੇ ਦਿਨ ਮੂਲੇ ਸ਼ਾਹ, ਉਹਦੀ ਪਤਨੀ ਤੇ ਧੀ ਬੀਬੀ ਸੁਲਖਣੀ ਵੀ ਆ ਗਏ। ਉਹ ਗੁੱਸੇ ਵਿਚ ਭਰੇ ਕਬੋਲ ਬੋਲ ਰਹੇ ਸਨ ਜਦੋਂ ਅਜਿੱਤਾ ਰੰਧਾਵਾ ਨੇ ਆਕੇ ਰੋਕਿਆ ਤੇ ਕਿਹਾ ਕਿ ਇਹ ਰੱਬ ਦਾ ਰੂਪ ਹਨ। ਇਨ੍ਹਾਂ ਦੀ ਰਜ਼ਾ ਵਿਚ ਰਾਜ਼ੀ ਰਹੋ ਤਾਂ ਸੁਖੀ ਰਹੋਗੇ। ਮੂਲੇ ਸ਼ਾਹ ਨੇ ਕਿਹਾ ਕਿ ਹੁਣ ਮੈਂ ਇਨ੍ਹਾਂ ਦੇ ਪਰਵਾਰ ਦਾ ਭਾਰ ਤੇ ਖਰਚਾ ਨਹੀਂ ਬਰਦਾਸ਼ਤ ਕਰ ਸਕਦਾ। ਅਜਿੱਤਾ ਰੰਧਾਵਾ ਨੇ ਕਿਹਾ ਕਿ ਮੈਂ ਖਰਚਾ ਦਿਤੀ ਜਾਵਾਂਗਾ। ਕਈ ਦਿਨ ਦੇ ਚੱਕਰ ਮਾਰਨ ਪਿਛੋਂ ਮੂਲੇ ਸ਼ਾਹ ਤੇ ਉਹਦੀ ਪਤਨੀ ਦੇ ਕਪਾਟ ਖੁਲ੍ਹੇ ਤੇ ਉਨ੍ਹਾਂ ਨੂੰ ਸਮਝ ਆਈ ਕਿ ਇਹ ਤਾਂ ਕਰਤਾਰ ਦੇ ਮਿਥੇ ਪ੍ਰੋਗਰਾਮ ਅਨੁਸਾਰ ਚਲ ਰਹੇ ਹਨ। ਉਨ੍ਹਾਂ ਮਾੜੇ ਬੋਲੇ ਬਚਨਾਂ ਲਈ ਖਿਮਾਂ ਮੰਗੀ। ਦਾਤੇ ਨੇ ਉਨ੍ਹਾਂ ਤੇ ਕਿਰਪਾ ਦ੍ਰਿਸ਼ਟੀ ਕਰਕੇ ਮਨ ਦੀ ਸ਼ਾਂਤੀ ਬਖਸ਼ ਦਿਤੀ। ਅਜਿੱਤਾ ਰੰਧਾਵਾ ਤਾਂ ਗੁਰੂ ਜੀ ਦੀ ਸੇਵਾ ਕਰਦਿਆਂ ਮਹਾਨ ਮਹਾਤਮਾ ਬਣ ਗਿਆ।



ਗੁਰੂ ਜੀ ਕਾਫੀ ਦਿਨ ਇਥੇ ਰਹੇ ਤੇ ਫਿਰ ਕਰਤਾਰਪੁਰ ਚਲੇ ਗਏ। ਅਜਿੱਤਾ ਰੰਧਾਵਾ ਮਾਤਾ ਸੁਲਖਣੀ ਤੇ ਦੋਹਾਂ ਸਪੁਤਰਾਂ ਸ੍ਰੀ ਚੰਦ ਤੇ ਲਖਮੀ ਦਾਸ ਨੂੰ ਲੈ ਕੇ ਕਰਤਾਰਪੁਰ ਪਹੁੰਚ ਗਿਆ ਤੇ ਪਰਵਾਰ ਨੂੰ ਗੁਰੂ ਸਾਹਿਬ ਪਾਸ ਛਡ ਆਇਆ।

# ਸੁਮੇਰ ਪਰਬੱਤ ਤੇ ਤਪਸਵੀਆਂ ਨਾਲ ਗੋਸ਼ਟ

ਗੁਰੂ ਜੀ ਤੀਜੀ ਉਦਾਸੀ ਵਿਚ ਦੇਸ਼ ਦੇ ਉਤਰੀ ਭਾਗ, ਹਿਮਾਲਾ ਦੀਆਂ ਚੋਟੀਆਂ ਤਕ ਗਏ। ਇਸ ਸਮੇਂ ਕਸ਼ਮੀਰ ਤੋਂ ਹੁੰਦੇ ਲਦਾਖ ਤੇ ਤਿਬੱਤ ਦੇ ਇਲਾਕੇ ਵਿਚ ਮਾਨਸਰੋਵਰ ਝੀਲ ਤਕ ਗਏ। ਇਸ ਖੇਤਰ ਵਿਚ ਬੜੇ ਸਿੱਧ, ਯੋਗੀ ਤੇ ਪਹਾੜਾਂ ਵਿਚ ਤਪਸਿਆ ਕਰਨ ਵਾਲਿਆਂ ਨੂੰ ਅਸਲੀ ਜੀਵਨ ਗਿਆਨ ਦਿਤਾ। ਸਿਧ ਗੋਸ਼ਟ ਵਿਚ ਉਸ ਸਾਰੇ ਵਿਚਾਰ ਵਟਾਂਦਰੇ ਦਾ ਸਾਰ ਹੈ। ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਤੁਸੀਂ ਸਮਾਜ ਤੇ ਭਾਈਚਾਰੇ ਦੇ ਕਲਿਆਨ ਲਈ ਕੁਝ ਨਹੀਂ ਕਰ ਰਹੇ। ਜਿਸ ਗ੍ਰਸਤ ਨੂੰ ਤਿਆਗ ਕੇ ਪਹਾੜਾਂ ਦੀਆਂ ਚੋਟੀਆਂ ਤੇ ਤੁਸੀਂ ਤੱਪ ਕਰ ਰਹੇ ਹੋ, ਉਨ੍ਹਾਂ ਗ੍ਰਸਤੀਆਂ ਤੋਂ ਹੀ ਮੁੜ ਆਪਣੀਆਂ ਲੋੜਾਂ ਪੂਰੀਆਂ ਕਰਨ ਦੀ ਆਸ ਕਰਦੇ ਹੋ। ਅਸਲ ਤਪੱਸਵੀ ਉਹ ਹੈ ਜੋ ਆਪ ਪ੍ਰਭੂ ਦਾ ਨਾਮ ਸਿਮਰਨ ਕਰੇ ਤੇ ਦੂਜੇ ਸੰਸਾਰੀ ਲੋਕਾਂ ਨੂੰ ਵੀ ਜੀਵਨ ਦਾ ਅਸਲੀ ਗਿਆਨ ਦੇਵੇ। ਲੋਕਾਂ ਦੇ ਦੁਖ ਸੁਖ ਵਿਚ ਭਾਈਵਾਲ ਹੋਣ ਵਾਲਾ ਹੀ ਅਸਲ ਯੋਗੀ ਹੈ। ਗੁਰੂ ਨਾਨਕ ਨਾਲ ਵਿਚਾਰ ਵਟਾਂਦਰੇ ਪਿਛੋਂ ਅਨੇਕਾਂ ਤਪੱਸਵੀ ਸਿਖ ਬਣ ਗਏ। ਤਿਬੱਤ ਤਕ ਇਸ ਹਿਮਾਲਾ ਦੇ ਪਹਾੜਾਂ ਵਿਚ ਹਜ਼ਾਰਾਂ ਲੋਕ ਉਦੋਂ ਤੋਂ ਗੁਰੂ ਨਾਨਕ ਨੂੰ ਆਪਣਾ ਗੁਰੂ ਤੇ ਰਹਿਬਰ ਮੰਨਦੇ ਆ ਰਹੇ ਹਨ।



# ਜਦ ਗੁਰੂ ਨਾਨਕ ਦੇਵ ਮੱਕੇ ਗਏ

ਗੁਰੂ ਨਾਨਕ ਸਾਹਿਬ ਦੀ ਚੌਥੀ ਉਦਾਸੀ ਪੱਛਮ ਵਲ ਸੀ ਤੇ ਆਪ ਇਸ ਉਦਾਸੀ ਸਮੇਂ ਪਹਿਲਾਂ ਕਰਾਚੀ ਗਏ। ਸਮੁੰਦਰੀ ਰਸਤੇ ਅਦਨ ਬੰਦਰਗਾਹ ਤੇ ਜਾ ਉਤਰੇ। ਅਗੋਂ ਜਹਾਜ ਦੇ ਰਸਤੇ ਤੀਜੇ ਦਿਨ ਅਰਬ ਦੇਸ਼ ਵਿਚ ਜੱਦੇ ਸ਼ਹਿਰ ਜਾ ਉਤਰੇ। ਉਥੇ ਇਕ ਭਾਰਤੀ ਮੁਸਲਮਾਨ ਫਕੀਰ ਸ਼ਾਹ ਸ਼ਰਫ ਨਾਲ ਗੋਸ਼ਟ ਹੋਈ ਤੇ ਆਪ ਮੱਕੇ ਪਹੁੰਚ ਗਏ। ਉਥੇ ਪੰਜਾਬ ਤੋਂ ਬਹੁਤ ਸਾਰੇ ਮੁਸਲਮਾਨ ਪੀਰ ਫਕੀਰ ਵੀ ਹੱਜ ਕਰਨ ਲਈ ਪਹੁੰਚੇ ਹੋਏ ਸਨ ਤੇ ਬਹੁਤ ਸਾਰੇ ਹਿੰਦੁਸਤਾਨੀ ਮੁਸਲਮਾਨ ਵੀ ਸਨ। ਇਹਨਾਂ ਵਿਚ ਇਕ ਜੀਵਨ ਵੀ ਸੀ। ਉਹ ਅੰਮ੍ਰਿਤ ਵੇਲੇ ਸਫਾਈ ਆਦਿ ਲਈ ਆਇਆ ਤਾਂ ਉਹਨੇ ਦੇਖਿਆ ਕਿ ਗੁਰੂ ਜੀ ਮਹਿਰਾਬ ਵਲ ਲਤਾਂ ਕਰਕੇ ਸੁਤੇ ਪਏ ਹਨ। ਮੁਸਲਮਾਨਾਂ ਵਿਚ ਇਉਂ ਪੈਰ ਮੱਕੇ ਵਲ ਕਰਕੇ ਸਉਣਾ ਵੱਡੀ ਬੇਅਦਬੀ ਹੈ।

ਜੀਵਨ ਨੇ ਲਤ ਮਾਰੀ ਤੇ ਕਿਹਾ ਕਿ ਕੌਣ ਏਂ ਤੂੰ, ਰੱਬ ਦੇ ਘਰ ਵਲ ਪੈਰ ਕਰਕੇ ਸੁਤਾ ਪਿਆ ਏਂ? ਗੁਰੂ ਜੀ ਨੇ ਉਤਰ ਦਿਤਾ ਕਿ ਗੁੱਸੇ ਨਾ ਹੋ। ਜਿੱਧਰ ਰੱਬ ਦਾ ਘਰ ਨਹੀਂ ਉਧਰ ਪੈਰ ਕਰ ਦੇਹ। ਜੀਵਨ ਨੇ ਪੈਰਾਂ ਤੋਂ ਫੜਕੇ ਦੂਜੇ ਪਾਸੇ ਪੈਰ ਕੀਤੇ ਤਾਂ ਗੁਰੂ ਜੀ ਮੁਸਕਰਾਏ 'ਇਧਰ ਰਬ ਦਾ ਘਰ ਨਹੀਂ'। ਜੀਵਨ ਨੂੰ ਇਥੇ ਗਿਆਨ ਦਿਤਾ ਕਿ ਰੱਬ ਦਾ ਘਰ ਹਰ ਪਾਸੇ ਹੈ। ਰਬ ਦਾ ਨਿਰਾਦਰ ਤਾਂ ਹੁੰਦਾ ਹੈ ਜੇ ਉਸ ਦੇ ਦਸੇ ਅਨੁਸਾਰ ਜੀਵਨ ਨਾ ਗੁਜ਼ਾਰੀਏ।

ਕਈ ਜਨਮ ਸਾਖੀਆਂ ਵਿਚ ਲਿਖਿਆ ਹੈ ਕਿ ਇਸ ਸਮੇਂ ਮੱਕਾ ਫਿਰ ਗਿਆ ਤੇ ਜਿਧਰ ਜੀਵਨ ਗੁਰੂ ਜੀ ਦੇ ਪੈਰ ਕਰੇ ਉਧਰ ਹੀ ਮੱਕਾ ਫਿਰ ਜਾਏ। ਇਸ ਸਮੇਂ ਦੀ ਘਟਨਾ ਦੀ ਮਹੱਤਤਾ ਇਸ ਗਲ ਵਿਚ ਹੈ ਕਿ ਗੁਰੂ ਜੀ ਨੇ ਇਹ ਸਮਝਾ ਦਿਤਾ ਕਿ ਸਾਰੇ ਪਾਸੇ ਰੱਬ ਹੈ ਤੇ ਰੱਬ ਬਿਨਾਂ ਕੋਈ ਵੀ ਪਾਸਾ ਨਹੀਂ। ਜੀਵਨ ਨੂੰ ਤੇ ਮੱਕੇ ਵਿਚ ਇੱਠਕੇ ਹੋਏ ਮੁਸਲਮਾਨਾਂ ਨੂੰ ਅਸਲੀ ਮੁਸਲਮਾਨ ਬਣਨ ਦਾ ਉਪਦੇਸ਼ ਦੇਕੇ ਗੁਰੂ ਜੀ ਵਾਪਸ ਆਪਣੇ ਦੇਸ਼ ਨੂੰ ਚਲ ਪਏ।

# ਗੁਰੂ ਨਾਨਕ ਦੇਵ ਜੀ ਦੀ ਬਗ਼ਦਾਦ ਫੇਰੀ

ਗੁਰੂ ਨਾਨਕ ਦੇਵ ਮੱਕੇ ਤੋਂ ਚਲਕੇ ਬਗ਼ਦਾਦ ਆਏ। ਇਥੇ ਬਗ਼ਦਾਦ ਵਿਚ ਪੀਰ ਦੱਸਤਗੀਰ ਦੀ ਗੱਦੀ ਸੀ, ਜਿਸ ਪਾਸ ਕਈ ਹਿੰਦੁਸਤਾਨੀ-ਮੁਸਲਮਾਨ ਮੁਰੀਦ ਸਨ। ਗੁਰੂ ਸਾਹਿਬ ਨੇ ਇਸ ਸੂਫੀ ਫਕੀਰ ਦੇ ਡੇਰੇ ਨੇੜੇ ਜਾ ਆਸਨ ਲਾਇਆ ਤੇ ਕੀਰਤਨ ਸ਼ੁਰੂ ਕਰ ਦਿਤਾ। ਸ਼ਹਿਰ ਦੇ ਸਾਈਂ ਫਕੀਰ ਈਰਖਾ ਕਰਨ ਲਗ ਪਏ, ਲੋਕ ਨਵੇਂ ਆਏ ਫਕੀਰ ਦੁਆਲੇ ਕਿਉਂ ਜੁੜ ਰਹੇ ਹਨ। ਕਿਸੇ ਪੀਰ ਨੇ ਚੁਗਲੀ ਸੁਣਕੇ ਗੁਰੂ ਜੀ ਨੂੰ ਪੱਥਰ ਮਾਰ-ਮਾਰ ਕੇ (ਸੰਗਸਾਰ) ਮਾਰਨ ਦਾ ਹੁਕਮ ਦੇ ਦਿਤਾ ਤੇ ਲੋਕ ਪੱਥਰ ਚੁੱਕੀ ਗੁਰੂ ਜੀ ਦੇ ਆ ਦੁਆਲੇ ਹੋਏ। ਲੋਕਾਂ ਨੂੰ ਇਹ ਵੀ ਭੁਲ ਗਿਆ ਕਿ ਨਿਮਾਜ਼ ਦਾ ਵੇਲਾ ਹੈ। ਕਾਜ਼ੀ ਬਾਂਗ ਦੇਣੀ ਭੁੱਲ ਗਏ। ਗੁਰੂ ਜੀ ਪੱਥਰ ਚੁੱਕੀ ਆਏ ਲੋਕਾਂ ਨੂੰ ਦੇਖ ਕੇ ਪਹਿਲਾਂ ਵਾਂਗ ਹੀ ਸ਼ਾਂਤ ਚਿਤ ਰਹੇ। ਆਪਣੀ ਥਾਂ ਖੜੇ ਹੋ ਕੇ ਉਨ੍ਹਾਂ ਮੁਸਲਮਾਨਾਂ ਵਾਂਗ ਹੀ ਬਾਂਗ ਦੇਣੀ ਸ਼ੁਰੂ ਕਰ ਦਿਤੀ। ਅਖੀਰ ਤੇ ਉਨ੍ਹਾਂ ਪੰਜਾਬੀ ਵਿਚ ਆਖਿਆ





"ਗੁਰ ਬੋਂਰਿ ਅਕਾਲ ਸਤਿ ਸ੍ਰੀ ਅਕਾਲ" ਮਾਰਨ ਆਏ ਸਾਰੇ ਲੋਕੀ ਭੁੱਲ ਗਏ ਕਿ ਉਹ ਕਾਹਦੇ ਲਈ ਆਏ ਸਨ। ਪੀਰ ਨਾਲ ਗੁਰੂ ਸਾਹਿਬ ਨੇ ਗੱਲਬਾਤ ਸ਼ੁਰੂ ਕਰ ਦਿਤੀ ਤੇ ਕਿਹਾ, 'ਬਾਂਗ ਵਿਚ ਜੋ ਭਾਵ ਤੁਸੀਂ ਪ੍ਰਗਟ ਕਰਦੇ ਹੋ ਉਹ ਤਾਂ ਮੇਰਾ ਵਿਸ਼ਵਾਸ਼ ਹੈ। ਗੁਰੂ ਸਾਹਿਬ ਨੇ ਰੱਬ, ਜੀਵ ਤੇ ਜੀਵ ਦੇ ਕਰਮਾਂ ਬਾਰੇ ਵਿਚਾਰ ਪ੍ਰਗਟਾਏ ਤੇ ਅਖੀਰ ਪੀਰ ਮੰਨ ਗਿਆ ਕਿ ਤੁਸ਼ੀਂ ਰੱਬ ਨੂੰ ਪਹੁੰਚੇ ਹੋਏ ਪੀਰ ਫਕੀਰ ਹੋ। ਪੀਰ ਦੇ ਇਨ੍ਹਾਂ ਸ਼ਬਦਾਂ ਨਾਲ ਉਥੇ ਇੱਕਠੀ ਹੋਈ ਲੋਕਾਈ ਗੁਰੂ ਨਾਨਕ ਦੀ ਅਜ਼ਮਤ ਨੂੰ ਮੰਨ ਗਈ। ਗੁਰੂ ਜੀ ਤੇ ਮਰਦਾਨੇ ਨੂੰ ਉਹ ਪੀਰ ਆਪਣੇ ਡੇਰੇ ਲੈ ਗਿਆ, ਕਾਫੀ ਦਿਨ ਉਥੇ ਰਖਿਆ, ਤੇ ਜ਼ਿੰਦਗੀ ਦਾ ਅਸਲੀ ਗਿਆਨ ਪ੍ਰਾਪਤ ਕੀਤਾ। ਮੁਸਲਮਾਨਾਂ ਵਿਚ ਰਾਗ ਦੀ ਮਨਾਹੀ ਹੈ। ਗੁਰੂ ਜੀ ਨੇ ਰਾਗ ਬਾਰੇ ਗਲਤ ਧਾਰਨਾ ਨੂੰ ਵੀ ਅਜੇਹੇ ਢੰਗ ਨਾਲ ਬਦਲਿਆ ਕਿ ਸਾਰੇ ਮੰਨ ਗਏ। ਗੁਰੂ ਨਾਨਕ ਦੇਵ ਨੇ ਇਥੇ ਦਸਿਆ "ਰਾਗ ਇਕ ਪਉੜੀ ਹੈ ਉਹ ਧਰਤੀ ਤੋਂ ਅਰਸ਼ਾਂ ਨੂੰ ਲੈ ਜਾਂਦੀ ਹੈ। ਰਾਗ ਇਕ ਕਿਸ਼ਤੀ ਹੈ ਜੋ ਲਫਜ਼ ਦੀ ਤੰਗ ਨਦੀ ਤੋਂ ਬੇਖੁੱਦੀ ਦੇ ਸਮੁੰਦਰ ਵਿਚ ਲੈ ਜਾਂਦੀ ਹੈ।"

ਬਗਦਾਦ ਵਿਚ ਉਸ ਥਾਂ ਗੁਰੂ ਨਾਨਕ ਦੀ ਬਗਦਾਦ ਫੇਰੀ ਬਾਰੇ ਲਿਖਤ ਮੌਜੂਦ ਹੈ। ਉਥੇ ਲਿਖਿਆ ਹੋਇਆ ਹੈ ਕਿ ਇਥੇ ਗੁਰੂ ਨਾਨਕ ਨੇ ਫਕੀਰ ਬੇਲੋਲ ਨਾਲ ਬਚਨ ਕੀਤੇ। ਉਹ ਥੜ੍ਹਾ ਵੀ ਕਾਇਮ ਹੈ ਜਿਥੇ ਗੁਰੂ ਨਾਨਕ ਦੇਵ ਬਿਰਾਜੇ ਸਨ।

# ਫਿਰ ਗੁਰੂ ਨਾਨਕ ਕੰਧਾਰ ਆਏ

ਕੰਧਾਰ ਅਫਗਾਨਿਸਤਾਨ ਦਾ ਉਹ ਨਗਰ ਹੈ ਜੋ ਹਿੰਦੁਸਤਾਨ ਤੇ ਚੜਾਈ ਕਰਨ ਸਮੇਂ ਸਿਕੰਦਰ ਨੇ ਬਣਾਇਆ ਸੀ। ਇਹ ਨਗਰ ਉਦੋਂ ਕਿੱਲੇ ਦੇ ਰੂਪ ਵਿਚ ਸੀ। ਗੁਰੂ ਨਾਨਕ ਦੇਵ ਬਗ਼ਦਾਦ ਤੋਂ ਆਪਣੇ ਦੇਸ਼ ਆਉਂਦੇ ਹੋਏ ਕੰਧਾਰ ਪਹੁੰਚੇ। ਸਿੱਧਾ ਇਕ ਮਕਾਨ ਦੇ ਦਰਵਾਜ਼ੇ ਅਗੇ ਜਾ ਖੜੇ ਹੋਏ। ਅੰਦਰੋਂ ਇਕ ਗਭੱਰੂ ਮੁਗ਼ਲ ਨਿਕਲਿਆ ਤੇ ਗੁਰੂ ਸਾਹਿਬ ਨੂੰ ਦੇਖਦਿਆਂ ਉਹਨੇ ਨਾਂ ਤੇ ਦੇਸ਼ ਪੁਛਿਆ। ਬਸ, ਗੁਰੂ ਸਾਹਿਬ ਦੇ ਉਤਰ ਤੋਂ ਉਹ ਅਜਿਹਾ ਪ੍ਰਭਾਵਿਤ ਹੋਇਆ ਕਿ ਰੱਬ ਅਤੇ ਉਸ ਦੀ ਮੇਹਰ ਬਾਰੇ ਚਰਚਾ ਸ਼ੁਰੂ ਕਰ ਲਈ।

ਇਸ ਮੁਗ਼ਲ ਦਾ ਨਾਂ ਯਾਰਵਲੀ ਸੀ। ਉਹ ਬੜਾ ਰੱਬ ਦਾ ਭਗਤ ਸੀ ਪਰ ਉਹਨੂੰ ਰੱਬ ਦੇ ਦਰਸ਼ਨ ਕਰਨ ਦੀ ਸਿਕ ਸੀ ਜੋ ਹੁਣ ਤੱਕ ਪੂਰੀ ਨਹੀਂ ਸੀ ਹੋਈ। ਗੁਰੂ ਨਾਨਕ ਦੇਵ ਨਾਲ ਬਚਨ ਕਰਕੇ ਯਾਰਵਲੀ ਕਹਿਣ ਲੱਗਾ — "ਤੇਰੇ ਦੀਦਾਰ ਵਿਚ ਰਬ ਦਿਸਿਆ ਹੁਣ ਮੁਰੀਦ ਬਣਾ ਲੈ।" ਇਉਂ ਯਾਰਵਲੀ ਨੇ ਗੁਰੂ ਜੀ ਨੂੰ ਆਪਣੇ ਘਰ ਰਖਿਆ ਤੇ ਗੁਰੂ ਜੀ ਦੀ ਸਿਖਿਆ ਨਾਲ ਜੀਵਨ ਵਿਚ ਸੰਤੁਸ਼ਟਤਾ ਆਈ। ਉਹ ਵਾਹਿਗੁਰੂ ਦੇ ਨਾਮ ਦਾ ਜਾਪ ਕਰਨ ਲਗ ਪਿਆ।

ਇਸੇ ਤਰ੍ਹਾਂ ਕੰਧਾਰ ਵਿਚ ਇਕ ਖੱਤਰੀ ਨੂੰ ਅਸਲ ਇਸ਼ਨਾਨ ਦੀ ਮੱਹਤਤਾ ਸਮਝਾਈ ਅਤੇ ਸਿਮਰਨ ਦੇ ਇਸ਼ਨਾਨ ਵਲ ਲੈ ਆਂਦਾ। ਉਹ ਵੀ ਖੱਤਰੀ ਭਗਤ ਗੁਰੂ ਜੀ ਦਾ ਸਿੱਖ ਬਣ ਗਿਆ ਤੇ ਤਿੰਨ ਦਿਨ ਗੁਰੂ ਜੀ ਨੂੰ ਉਸ ਨੇ ਆਪਣੇ ਘਰ ਰਖਿਆ। ਇਸੇ ਤਰ੍ਹਾਂ ਕੰਧਾਰ ਵਿਚ ਇਕ ਹੋਰ ਚੰਗੀ ਰੂਹ ਸ਼ਾਹ ਸ਼ਰਫ ਸੀ। ਇਹ ਸ਼ਾਹ ਸ਼ਰਫ ਪਠਾਣ ਸੀ ਤੇ ਦਖਣੀ ਭਾਰਤ ਦੇ ਨਗਰ ਬਿਦਰ ਦਾ ਵਸਨੀਕ ਸੀ। ਜੋ ਕਾਫੀ ਸਮੇਂ ਤੋਂ ਕੰਧਾਰ ਰਹਿ ਰਿਹਾ ਸੀ। ਇਸ ਆਤਮਾ ਨੂੰ ਵੀ ਕਾਫੀ ਸ਼ੰਕੇ ਸਨ। ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਵੀ ਜੀਵਨ ਮਾਰਗ ਤੇ ਤੋਰਿਆ। ਇਉਂ ਕੰਧਾਰ ਵਿਚ ਖਤਰੀ ਪਠਾਣ ਤੇ ਮੁਗ਼ਲ ਵੱਡੀ ਗਿਣਤੀ ਵਿਚ ਗੁਰੂ ਜੀ ਦੇ ਸਿਖ ਬਣ ਗਏ। ਗੁਰੂ ਜੀ ਨੇ ਕਿਸੇ ਨੂੰ ਵੀ ਆਪਣਾ ਧਰਮ ਬਦਲਣ ਨੂੰ ਨਹੀਂ ਕਿਹਾ। ਸਗੋਂ ਸਮਝਾਇਆ ਕਿ ਉਹਨਾਂ ਦਾ ਮਾਰਗ ਮਾਨਵਤਾ ਦਾ ਮਾਰਗ ਹੈ ਤੇ ਹਰ ਧਰਮ ਦਾ ਵਿਸ਼ਵਾਸ਼ੀ ਇਸ ਮਾਰਗ ਤੇ ਤੁਰ ਸਕਦਾ ਹੈ।

# ਵਲੀ ਕੰਧਾਰੀ ਦਾ ਹੰਕਾਰ ਤੋੜਿਆ

ਗੁਰੂ ਨਾਨਕ ਦੇਵ ਜੀ ਮੱਕੇ ਮਦੀਨੇ ਤੋਂ ਹੋਕੇ ਰੂਸ, ਈਰਾਨ, ਅਫਗਾਨਿਸਤਾਨ ਤੇ ਪਿਸ਼ਾਵਰ ਤੋਂ ਹੁੰਦੇ ਹਸਨ ਅਬਦਾਲ ਪਹੁੰਚੇ। ਇਥੇ ਇਕ ਪਹਾੜੀ ਤੇ ਬੜਾ ਹੰਕਾਰੀ ਫਕੀਰ 'ਵਲੀ ਕੰਧਾਰੀ' ਰਹਿੰਦਾ ਸੀ। ਇਲਾਕੇ ਵਿਚ ਪਾਣੀ ਦਾ ਇਕੋ ਚਸ਼ਮਾਂ ਉਸ ਪਹਾੜੀ ਉਤੇ ਸੀ ਜਿਸ ਤੇ ਵਲੀ ਕੰਧਾਰੀ ਦਾ ਕਬਜ਼ਾ ਸੀ। ਗੁਰੂ ਨਾਨਕ ਦੇਵ ਜੀ ਉਸ ਪਹਾੜੀ ਦੇ ਹੇਠਾਂ ਮੈਦਾਨ ਵਿਚ ਇਕ ਰੁਖ ਹੇਠਾਂ ਬੈਠ ਗਏ ਤੇ ਉਥੇ ਹੀ ਕੀਰਤਨ ਦੀ ਖਿਚ ਨਾਲ ਦੁਨੀਆਂ ਖਿੱਚੀ ਆਈ। ਵਲੀ ਕੰਧਾਰੀ ਗੁਰੂ ਜੀ ਦੀ ਉਸਤਤ ਹੁੰਦੀ ਦੇਖਕੇ ਬਰਦਾਸ਼ਤ ਨਾ ਕਰ ਸਕਿਆ।

ਗੁਰੂ ਜੀ ਨੇ ਮਰਦਾਨੇ ਨੂੰ ਪਹਾੜੀ ਉਪਰ ਵਲੀ ਕੰਧਾਰੀ ਤੋਂ ਪਾਣੀ ਲੈਣ ਲਈ ਭੇਜਿਆ। ਅਗੋਂ ਵਲੀ ਕੰਧਾਰੀ ਨੇ ਮਰਦਾਨੇ ਦਾ ਨਿਰਾਦਰ ਕੀਤਾ। ਨਾਲ ਆਖਿਆ ਕਿ ਤੇਰਾ ਗੁਰੂ ਅਸਲੀ ਗੁਰੂ ਹੈ ਤਾ ਰੱਬ ਤੋਂ ਪਾਣੀ ਮੰਗ ਲਵੇ। ਜਦ ਮਰਦਾਨੇ ਨੇ ਇਹ ਗਲ ਆਕੇ ਗੁਰੂ ਜੀ ਨੂੰ ਦਸੀ ਤਾਂ ਉਨ੍ਹਾਂ ਇਕ ਨੇੜੇ ਪਏ ਪੱਥਰ ਨੂੰ ਧੱਕਕੇ ਪਰੇ ਕੀਤਾ ਤਾਂ ਪਾਣੀ ਦਾ ਚਸ਼ਮਾ ਉਥੇ ਚਲ ਪਿਆ ਜੋ ਅਜਤਕ ਨਿਰੰਤਰ ਚਲ ਰਿਹਾ ਹੈ। ਉਪਰ ਵਲੀ ਕੰਧਾਰੀ ਦਾ ਚਸ਼ਮਾ ਥੋਹੜੀ ਦੇਰ ਪਿਛੋਂ ਸੁਕ ਗਿਆ। ਹੁਣ ਤਕ ਉਹ ਸੁਕਾ ਪਿਆ ਹੈ।

ਵਲੀ ਕੰਧਾਰੀ ਕਰੋਧਵਾਨ ਹੋਇਆ। ਉਹਨੇ ਵੱਡਾ ਪੱਥਰ, ਪਹਾੜ ਦਾ ਇਕ ਹਿੱਸਾ ਉਪਰੋਂ ਰੋਹੜਿਆ ਤਾਂਕਿ ਪੱਥਰ ਹੇਠ ਆ ਕੇ ਦੋਵੇਂ, ਗੁਰੂ ਜੀ ਤੇ ਮਰਦਾਨਾ, ਖਤਮ ਹੋ ਜਾਣ। ਮਰਦਾਨਾ ਪੱਥਰ ਰੁੜਦਾ ਆਉਂਦਾ ਦੇਖਕੇ ਘਬਰਾਇਆ ਪਰ ਗੁਰੂ ਬਾਬੇ ਨੇ ਵਾਹਿਗੁਰੂ ਆਖਕੇ ਆਪਣੇ ਇਕ ਹੱਥ ਦੇ ਪੰਜੇ ਨਾਲ ਨ ਕੇਵਲ ਉਹ ਪੱਥਰ ਰੋਕ ਲਿਆ ਸਗੋਂ ਪੱਥਰ ਵਿਚ ਗੁਰੂ ਬਾਰੇ ਦੇ ਪੰਜੇ ਦਾ ਨਿਸ਼ਾਨ ਉਕਰਿਆ ਗਿਆ। ਉਹ ਪੱਥਰ ਲੋਕਾਂ ਨੇ ਸੰਭਾਲ ਰਖਿਆ ਤੇ ਨਵੇਂ ਫੁੱਟੇ ਚਸ਼ਮੇਂ ਉਪਰ ਗੱਡ ਦਿਤਾ।

ਇਥੇ ਪਿਛੋਂ ਨਾਨਕ ਨਾਮ ਲੇਵਾ ਸਿਖ ਸੰਗਤਾਂ ਨੇ ਸ਼ਾਨਦਾਰ ਗੁਰਦੁਆਰਾ ਉਸਾਰ ਦਿਤਾ ਤੇ ਹਸਨ ਅਬਦਾਲ ਦਾ ਨਾਮ 'ਪੰਜਾ ਸਾਹਿਬ' ਪ੍ਰਸਿੱਧ ਹੋ ਗਿਆ।

# ਬਾਬਰ ਦਾ ਹਮਲਾ ਤੇ ਗੁਰੂ ਨਾਨਕ

ਗੁਰੂ ਨਾਨਕ ਦੇਵ 1521 ਈ: ਨੂੰ ਮੁੜ ਐਮਨਾਬਾਦ ਆਏ ਤੇ ਇਥੇ ਭਾਈ ਲਾਲੋ ਨੂੰ ਮਿਲੇ। ਕਈ ਦਿਨ ਕੀਰਤਨ ਦੀ ਵਰਖਾ ਹੁੰਦੀ ਰਹੀ। ਗੁਰੂ ਜੀ ਇਥੇ ਹੀ ਸਨ ਜਦੋਂ ਬਾਬਰ ਹਮਲਾ ਕਰਕੇ ਆ ਗਿਆ। ਉਹਨੇ ਐਮਨਾਬਾਦ ਦੇ ਕਿਲ੍ਹੇ ਰੂਪ ਦੇ ਦਰਵਾਜ਼ੇ ਤੋੜੇ ਤੇ ਸਥਾਨਕ ਪਠਾਣ ਹਾਕਮਾਂ ਸਮੇਤ ਜਨ ਸਾਧਾਰਨ ਤੇ ਬਹੁਤ ਜ਼ੁਲਮ ਕੀਤਾ। ਕਤਲਿਆਮ ਵਿਚ ਅਣਗਿਣਤ ਲੋਕ ਮਾਰੇ ਗਏ। ਹਜ਼ਾਰਾਂ ਨਰ ਨਾਰੀਆਂ ਨੂੰ ਕੈਦੀ ਵੀ ਬਣਾ ਲਿਆ। ਲੋਕਾਂ ਦੇ ਘਰ ਲੁਟੇ, ਔਰਤਾਂ ਦੀ ਬੇਪਤੀ ਕੀਤੀ ਤੇ ਹਜ਼ਾਰਾਂ ਲੋਕਾਂ ਨੂੰ ਕੈਦੀ ਬਣਾਕੇ ਸ਼ਹਿਰ ਤੋਂ ਬਾਹਰ ਆਪਣੇ ਕੈਂਪ ਵਿਚ ਲੈ ਆਏ। ਇਨਾਂ ਜਨ ਸਾਧਾਰਨ ਦੇ ਨਾਲ ਹੀ ਗੁਰੂ ਜੀ ਤੇ ਮਰਦਾਨੇ ਨੂੰ ਵੀ ਬੰਦੀ ਬਣਾ ਲਿਆ। ਮਰਦਾਨੇ ਨੂੰ ਇਕ ਘੋੜਾ ਫੜਕੇ ਲੈ ਜਾਣ ਦਾ ਹੁਕਮ ਹੋਇਆ ਤੇ ਗੁਰੂ ਜੀ ਨੂੰ ਵੀ ਸਮਾਨ ਦੀ ਇਕ ਗਠੜੀ ਚੁਕਾ ਦਿਤੀ ਗਈ।

ਗੁਰੂ ਬਾਬਾ ਜੀ ਨੇ ਮਰਦਾਨੇ ਨੂੰ ਕਿਹਾ ਕਿ ਘੋੜਾ ਛਡ ਦੇ ਤੇ ਆਪ ਅਗੇ ਅਗੇ ਰਬਾਬ ਵਜਾਕੇ ਕੀਰਤਨ ਕਰਦਾ ਚਲ। ਮੀਰਖਾਨ ਜਰਨੈਲ ਨੇ ਦੇਖਿਆ ਕਿ ਸਾਈਂ ਫਕੀਰ ਬਾਬਾ ਜੀ ਦੇ ਸਿਰ ਤੋਂ ਗੰਢ ਇਕ ਗਿਠ ਉਚੀ ਹੈ ਤੇ ਘੋੜਾ ਆਪੇ ਮਰਦਾਨੇ ਪਿਛੇ ਤੁਰ ਰਿਹਾ ਹੈ। ਬੰਦੀਖਾਨੇ ਪਹੁੰਚ ਕੇ ਸਭ ਦੀ ਤਰ੍ਹਾਂ ਗੁਰੂ ਜੀ ਤੇ ਮਰਦਾਨੇ ਨੂੰ ਵੀ ਚੱਕੀ ਆਟਾ ਪੀਹਣ ਲਈ ਕਣਕ ਦਿਤੀ ਗਈ। ਇਨ੍ਹਾਂ ਦੋਹਾਂ ਦੀਆਂ ਚੱਕੀਆਂ ਆਪੇ ਚਲਦੀਆਂ ਦੇਖਕੇ ਮੀਰਖਾਨ ਦੋੜਦਾ ਬਾਬਰ ਪਾਸ ਗਿਆ ਤੇ ਉਹਨੂੰ ਇਹ ਕੌਤਕ ਦਸਿਆ। ਬਾਬਰ ਆਪ ਚਲਕੇ ਆਇਆ ਤੇ ਗੁਰੂ ਜੀ ਦੇ ਦਰਸ਼ਨ ਕਰਕੇ ਅਤੇ ਕੌਤਕ ਦੇਖਕੇ ਮਾਫੀ ਮੰਗੀ ਤੇ ਕਿਹਾ ਕਿ 'ਤੁਹਾਨੂੰ ਕੈਦ ਕਰਕੇ ਭੁਲ ਕੀਤੀ ਹੈ, ਮਾਫ ਕਰੋ। ਤੁਹਾਨੂੰ ਰਿਹਾ ਕੀਤਾ ਜਾਂਦਾ ਹੈ। ਮੈਂ ਕੁਝ ਭੇਟ ਕਰਨਾ ਚਾਹੁੰਦਾ ਹਾਂ, ਜੇ ਕਬੂਲ ਕਰੋ'। ਗੁਰੂ ਜੀ ਨੇ ਕਿਹਾ ਕਿ 'ਇਹ ਸਾਰੇ ਨਿਰਦੋਸ਼ ਹਨ, ਇਨ੍ਹਾਂ ਨੂੰ ਰਿਹਾ ਕਰ ਦੋ। ਲੋਕਾਂ ਦੀਆਂ ਅਸੀਸਾਂ ਲਈਦੀਆਂ ਹਨ, ਲੋਕਾਂ ਦੀ ਬੇਪਤੀ ਕਰਕੇ, ਜ਼ੁਲਮ ਕਰਕੇ ਤਾਂ ਬਦਅਸੀਸਾਂ ਮਿਲਦੀਆਂ ਹਨ।



ਗੁਰੂ ਜੀ ਦੀਆਂ ਗਲਾਂ ਤੋਂ ਬਾਬਰ ਪ੍ਰਭਾਵਤ ਹੋਇਆ। ਉਹਨੇ ਸਾਰੇ ਕੈਦੀ ਛਡ ਦਿਤੇ ਤੇ ਐਮਨਾਬਾਦ ਵਿਚ ਹਰ ਤਰ੍ਹਾਂ ਦਾ ਜ਼ੁਲਮ ਬੰਦ ਕਰ ਦਿਤਾ। ਗੁਰੂ ਜੀ ਨੇ ਦੂਜਾ ਇਹ ਫੈਸਲਾ ਕਰਵਾਇਆ ਕਿ ਲੋਕਾਂ ਤੋਂ ਲੁਟਿਆ ਮਾਲ ਵਾਪਸ ਕਰਵਾ ਦਿਤਾ। ਸਾਰੇ ਇਲਾਕੇ ਵਿਚ ਹੀ ਨਹੀਂ, ਦੇਸ਼ ਵਿਚ ਧੁੰਮਾ ਪੈ ਗਈਆਂ ਕਿ ਬਾਬਰ ਦੇ ਜ਼ੁਲਮ ਨੂੰ ਠਲ ਪਾਉਣ ਵਾਲੀ ਇਕੋ ਇਕ ਹਸਤੀ ਗੁਰੂ ਨਾਨਕ ਹੈ। ਗੁਰੂ ਜੀ ਨੇ ਬਾਬਰ ਬਾਣੀ ਦੇ ਸਾਰੇ ਸ਼ਬਦ ਬਾਬਰ ਦੇ ਇਸ ਹਮਲੇ ਸਮੇਂ ਦੀ ਹਾਲਾਤ ਅਖੀਂ ਦੇਖਕੇ ਉਚਾਰੇ।

# ਅਚੱਲ ਵਟਾਲੇ ਵਿਚ ਸਿੱਧਾਂ ਨਾਲ ਗੋਸ਼ਟ

ਅਚੱਲ ਵਟਾਲੇ ਵਿਚ ਸ਼ਿਵਰਾਤਰੀ ਦੇ ਮੇਲੇ ਤੇ ਬਹੁਤ ਸਾਰੇ ਸਿੱਧਾਂ ਦਾ ਇੱਕਠ ਹੁੰਦਾ ਸੀ। ਗੁਰੂ ਜੀ ਵੀ ਕਰਤਾਰਪੁਰ ਤੋਂ ਉਚੇਚਾ ਇਨ੍ਹਾਂ ਸਿੱਧਾਂ ਨੂੰ ਰਾਹੇ ਪਾਣ ਲਈ ਅਚੱਲ ਵਟਾਲੇ ਮੇਲੇ ਤੇ ਪਹੁੰਚ ਗਏ ਤੇ ਬਾਹਰਵਾਰ ਇਕ ਖੁਲ੍ਹੀ ਥਾਂ ਰੁਖਾਂ ਹੇਠ ਡੇਰਾ ਲਾਕੇ ਕੀਰਤਨ ਸ਼ੁਰੂ ਕਰ ਦਿਤਾ। ਮਰਦਾਨੇ ਤੋਂ ਛੁਟ ਅਜਿੱਤਾ ਵੀ ਇਸ ਸਮੇਂ ਗੁਰੂ ਜੀ ਦੇ ਨਾਲ ਸੀ। ਮੇਲਾ ਭਰਨ ਲਗਾ ਤਾਂ ਜਿਹੜਾ ਵੀ ਕੀਰਤਨ ਸੁਣੇ, ਉਹਦਾ ਜੀਅ ਉਥੋਂ ਹਿਲਣ ਨੂੰ ਹੀ ਨਾ ਕਰੇ। ਸਿੱਧ ਗ੍ਰਹਸਥ ਦੀ ਨਿੰਦਾ ਕਰਦੇ ਸਨ ਤੇ ਲੋਕਾਂ ਨੂੰ ਆਪਣੇ ਕਰਾਮਾਤੀ ਹੋਣ ਦਾ ਡਰ ਦੇ ਕੇ ਜਾਂ ਸਰਾਪ ਦਾ ਭੈ ਦੇਕੇ ਠੱਗਦੇ ਸਨ। ਗੁਰੂ ਜੀ ਦਾ ਸੰਦੇਸ਼ ਇਸ ਦੇ ਉਲਟ ਸੀ। ਗੁਰੂ ਜੀ ਨੇ ਸਭ ਨੂੰ ਦਸਿਆ ਕਿ ਘਰ ਬਾਰ ਵਿਚ ਰਹਿੰਦਿਆਂ, ਕਾਰ ਵਿਹਾਰ ਕਰਦਿਆਂ ਤੇ ਪ੍ਰਵਾਰਕ ਜੀਵਨ ਵਿਚ ਹੀ ਵਾਹਿਗੁਰੂ ਦੇ ਨਾਮ ਸਿਮਰਨ ਤੇ ਨੇਕ ਕਮਾਈ ਨਾਲ ਮੁਕਤੀ ਪਾਈ ਜਾ ਸਕਦੀ ਹੈ।

ਜੋਗੀਆਂ ਨੇ ਇਕ ਰਾਸਧਾਰੀਏ ਦਾ ਲੋਟਾ ਲੁਕਾ ਦਿਤਾ ਤੇ ਕਿਹਾ ਕਿ ਜੇ ਨਾਨਕ ਜਾਣੀਜਾਣ ਹੈ ਤਾਂ ਉਹ ਲੋਟਾ ਲਭ ਦੇਵੇ। ਜਦ ਗੁਰੂ ਜੀ ਤਕ ਗਲ ਪਹੁੰਚੀ ਤਾ ਉਨ੍ਹਾਂ ਲੋਟਾ ਲਭ ਦਿਤਾ। ਇਸ ਨਾਲ ਸਿਧ ਹੋਰ ਗੁੱਸੇ ਵਿਚ ਆ ਗਏ ਕਿਉਂਕਿ ਉਨ੍ਹਾਂ ਦੀ ਕਰਾਮਾਤ ਫਿੱਕੀ ਪੈ ਗਈ ਸੀ। ਸਿੱਧ ਇਕੱਠੇ ਹੋਕੇ ਬਹਿਸ ਕਰਨ ਲਈ ਆ ਗਏ। ਉਨ੍ਹਾਂ ਨੇ ਆਕੇ ਸਵਾਲ ਕੀਤਾ ਕਿ ਤੁਸੀਂ ਸਾਧੂ ਭੇਸ ਧਾਰਨ ਕਰਕੇ ਮੁੜ ਸੰਸਾਰੀ ਜੀਵਨ ਵਿਚ ਪ੍ਰਵੇਸ਼ ਕਿਉਂ ਕੀਤਾ? ਗੁਰੂ ਜੀ ਨੇ ਉਤਰ ਦਿਤਾ ਕਿ ਤੁਸੀਂ ਸੰਸਾਰੀਆਂ ਦੇ ਘਰ ਜੰਮਕੇ, ਫਿਰ ਸੰਸਾਰੀ ਜੀਵਨ ਤਿਆਗ ਕੇ ਸੰਸਾਰੀਆਂ ਦੇ ਘਰੋਂ ਆਟਾ ਦਾਣਾ ਮੰਗਣ ਕਿਉਂ ਜਾਂਦੇ ਹੋ? ਸੰਸਾਰੀਆਂ ਆਸਰੇ ਜੀਵਨ ਗੁਜ਼ਾਰਦੇ, ਉਸ ਜੀਵਨ ਵਿਰੁਧ ਨਫਰਤ ਦਾ ਪ੍ਰਚਾਰ ਕਿਉਂ ਕਿਰਦੇ ਹੋ?



ਗੁਰੂ ਜੀ ਦੀ ਸਿੱਧਾਂ ਨਾਲ ਗੋਸ਼ਟ ਬੜੀ ਪ੍ਰਸਿਧ ਹੈ। ਗੁਰੂ ਜੀ ਨੇ ਉਹਨਾਂ ਦੇ ਹਰ ਪ੍ਰਸ਼ਨ ਦਾ ਅਤਿ ਢੁਕਵਾਂ ਉਤਰ ਦਿਤਾ। ਗੁਰੂ ਜੀ ਨੇ ਜੋ ਪ੍ਰਸ਼ਨ ਕੀਤੇ, ਉਹ ਇਕ ਦਾ ਵੀ ਸ਼ੰਤੋਸ਼ਜਨਕ ਉਤਰ ਨਾ ਦੇ ਸਕੇ। ਗੁਰੂ ਨਾਨਕ ਦੇਵ ਨੇ ਸਿੱਧਾਂ ਦੀ ਗਲਤ ਸੋਚਣੀ, ਲੋਕਾਂ ਨੂੰ ਡਰਾਵੇ ਦੇਣ ਦੀ ਨੀਤੀ ਦਾ ਅਜੇਹਾ ਪਾਜ ਉਘੇੜਿਆ ਕਿ ਕਈ ਸਿੱਧ ਉਸੇ ਵੇਲੇ ਆਪਣਾ ਰਾਹ ਛਡਕੇ ਗੁਰੂ ਨਾਨਕ ਦੇ ਦਸੇ ਰਾਹ ਦੇ ਪਾਂਧੀ ਬਣ ਗਏ।

ਗੁਰੂ ਜੀ ਜਾਣਦੇ ਸਨ ਕਿ ਉਹ ਸਿੱਧ ਲੋਕ ਜੇ ਕਰ ਠੀਕ ਜੀਵਨ-ਮਾਰਗ ਤੇ ਤੁਰ ਪੈਣ ਤਾਂ ਇਨਾਂ ਪਿਛੇ ਲਗਣ ਵਾਲੀ ਲੋਕਾਈ ਦਾ ਸੁਧਾਰ ਆਪੇ ਹੋ ਜਾਏਗਾ।

# ਗੁਰੂ ਨਾਨਕ ਮੁਲਤਾਨ ਜਾ ਪਹੁੰਚੇ

ਅਚੱਲ ਵਟਾਲੇ ਦੇ ਮੇਲੇ ਤੋਂ ਗੁਰੂ ਨਾਨਕ ਦੇਵ ਜੀ ਮੁਲਤਾਨ ਜਾ ਪਹੁੰਚੇ। ਮੁਲਤਾਨ ਉਸ ਜ਼ਮਾਨੇ ਵਿਚ ਪੀਰਾਂ ਫਕੀਰਾਂ ਦਾ ਗੜ੍ਹ ਸੀ ਤੇ ਉਹ ਸਾਰੇ ਗੁਰੂ ਨਾਨਕ ਦਾ ਆਉਣਾ ਸੁਣਕੇ ਘਬਰਾ ਗਏ। ਉਨ੍ਹਾਂ ਮੀਟਿੰਗ ਕੀਤੀ ਤੇ ਗੁਰੂ ਜੀ ਨੂੰ ਰੋਕਣ ਲਈ ਇਕ ਤਰੀਕਾ ਕਢਿਆ। ਉਹਨਾਂ ਗੁਰੂ ਜੀ ਨੂੰ ਇਕ ਪੜਾਅ ਅਗੇ ਆਕੇ ਦੁਧ ਦਾ ਨੱਕੋ ਨੱਕ ਭਰਿਆ ਕਟੋਰਾ ਪੇਸ਼ ਕੀਤਾ ਜਿਸ ਦਾ ਅਰਥ ਸੀ ਕਿ ਮੁਲਤਾਨ ਪੀਰਾਂ ਫਕੀਰਾਂ ਨਾਲ ਭਰਿਆ ਪਿਆ ਹੈ, ਇਥੇ ਤੁਹਾਡੀ ਸਮਾਈ ਨਹੀਂ। ਗੁਰੂ ਜੀ ਨੇ ਚੰਬੇਲੀ ਦਾ ਫੁਲ ਲੈ ਕੇ ਕਟੋਰੇ ਵਿਚ ਦੁਧ ਉਤੇ ਰਖ ਦਿਤਾ। ਭਾਵ ਇਹ ਸੀ ਕਿ ਜਿਸ ਤਰ੍ਹਾਂ ਨੱਕੋ ਨੱਕ ਭਰੇ ਦੁਧ ਦੇ ਕਟੋਰੇ ਵਿਚ ਚੰਬੇਲੀ ਦੇ ਫੁਲ ਦੀ ਸਮਾਈ ਹੋ ਗਈ ਹੈ, ਇਸੇ ਤਰ੍ਹਾਂ ਅਸੀਂ ਪੀਰਾਂ ਫਕੀਰਾਂ ਨਾਲ ਭਰੇ ਮੁਲਤਾਨ ਵਿਚ ਰਹਿ ਸਕਦੇ ਹਾਂ।

ਮੁਲਤਾਨ ਵਿਚ ਵੀ ਪੀਰਾਂ ਫਕੀਰਾਂ ਦੀ ਗਲਤ ਸੋਚ ਨੂੰ ਨਰੋਈ ਸੇਧ ਦੇ ਕੇ ਗੁਰੂ ਜੀ ਨੇ ਅਸਲੀ ਤੇ ਨਰੋਈ ਜੀਵਨ ਜਾਚ ਸਿਖਾਈ। ਇਥੇ ਵੀ ਸਿੱਧਾਂ ਵਾਂਗ ਪੀਰਾਂ ਫਕੀਰਾਂ ਨੂੰ ਪਖੰਡ ਤੇ ਝੂਠ ਦਾ ਰਾਹ ਛਡਣ ਦੀ ਪ੍ਰੇਰਣਾ ਕੀਤੀ।



# ਜਦ ਲਹਿਣਾ ਜੀ ਕਰਤਾਰਪੁਰ ਆਏ

ਲਹਿਣਾ ਜੀ ਪਿੰਡ ਖਡੂਰ ਵਿਚ ਕਾਫੀ ਸਮੇਂ ਤੋਂ ਆਕੇ ਰਹਿ ਰਹੇ ਸਨ। ਹਰ ਸਾਲ ਦੇਵੀ ਦੀ ਯਾਤਰਾ ਤੇ ਸਾਥੀਆਂ ਨਾਲ ਜਾਂਦੇ ਸਨ ਪਰ ਮਨ ਨੂੰ ਸ਼ਾਂਤੀ ਤੇ ਸੰਤੁਸ਼ਟਤਾ ਨਹੀਂ ਸੀ ਮਿਲ ਰਹੀ। ਇਕ ਦਿਨ ਕਿਸੇ ਸਿਖ ਤੋਂ ਬਾਣੀ ਸੁਣਕੇ ਅਤੇ ਗੁਰੂ ਨਾਨਕ ਦੇਵ ਜੀ ਦਾ ਥਾਂ ਟਿਕਾਣਾ ਪੁਛਕੇ ਦਰਸ਼ਨ ਲਈ ਤਿਆਰ ਹੋ ਗਏ। ਸਾਥੀ ਦੇਵੀ ਦੇ ਦਰਸ਼ਨਾਂ ਨੂੰ ਜਾ ਰਹੇ ਸਨ। ਰਾਹ ਵਿਚ ਉਨ੍ਹਾਂ ਨੂੰ ਰੋਕ ਕੇ ਕਰਤਾਰਪੁਰ ਆ ਗਏ। ਸਾਥੀ ਬਾਹਰ ਬੈਠੇ ਤੇ ਆਪ ਨਗਰ ਦੇ ਅੰਦਰ ਘੋੜੇ ਤੇ ਚੜ੍ਹੇ ਆ ਦਾਖਲ ਹੋਏ।

ਉਨ੍ਹਾਂ ਦੇ ਪ੍ਰੇਮ ਦੀ ਖਿੱਚ ਨੂੰ ਅਨੁਭਵ ਕਰਦੇ ਹੋਏ ਗੁਰੂ ਨਾਨਕ ਦੇਵ ਉਠਕੇ ਗਲੀ ਵਿਚ ਅਗੇ ਆ ਮਿਲੇ। ਲਹਿਣਾ ਜੀ ਨੇ ਉਹਨਾਂ ਤੋਂ ਹੀ ਗੁਰੂ ਨਾਨਕ ਦਾ ਪਤਾ ਪੁਛਿਆ। ਗੁਰੂ ਨਾਨਕ ਨੇ ਕਿਹਾ ਕਿ ਮੇਰੇ ਪਿਛੇ ਪਿਛੇ ਚਲੇ ਆਉ। ਜਦ ਧਰਮਸਾਲ ਪਾਸ ਪਹੁੰਚੇ ਤਾ ਗੁਰੂ ਜੀ ਦੂਜੇ ਪਾਸਿਉਂ ਅੰਦਰ ਲੰਘ ਗਏ। ਲਹਿਣਾ ਜੀ ਘੋੜਾ ਬਾਹਰ ਬੰਨ ਕੇ ਜਦ ਅੰਦਰ ਆਏ ਤੇ ਆਉਂਦਿਆਂ ਮੱਥਾ ਟੇਕਿਆ ਤਾਂ ਮਨ ਨੂੰ ਅਜੇਹਾ ਸੁਖ ਤੇ ਸ਼ਾਂਤੀ ਅਨੁਭਵ ਹੋਈ ਕਿ ਮੱਥਾ ਚੁਕਣ ਨੂੰ ਜੀਅ ਹੀ ਨਾ ਕਰੇ। ਜਦੋਂ ਦੇਖਿਆ ਕਿ ਗੁਰੂ ਨਾਨਕ ਤਾਂ ਆਪ ਮੈਨੂੰ ਅਗੇ ਹੋਕੇ ਲੈਣ ਗਏ ਸਨ ਤਾਂ ਖਿਮਾਂ ਦੀ ਜਾਚਨਾ ਕੀਤੀ ਕਿ ਮੈਂ ਘੋੜੇ ਤੇ ਚੜਿਆ ਆਇਆ ਹਾਂ ਤੇ ਗੁਰੂ ਜੀ ਪੈਦਲ ਨਾਲ ਤੁਰਦੇ ਰਹੇ ਹਨ।



ਇਸ ਪਹਿਲੀ ਮਿਲਣੀ ਵਿਚ ਹੀ ਇਥੇ ਜੋਗੇ ਹੋ ਗਏ। ਸਾਥੀਆਂ ਨੂੰ ਜਾਕੇ ਦੇਵੀ ਯਾਤਰਾ ਲਈ ਤੋਰ ਦਿਤਾ ਤੇ ਆਪ ਕਰਤਾਰਪੁਰ ਹੀ ਗੁਰੂ ਨਾਨਕ ਦੇਵ ਜੀ ਪਾਸ ਰਹਿਣ ਲਗ ਪਏ। ਕਾਫੀ ਦਿਨਾਂ ਪਿਛੋਂ ਗੁਰੂ ਨਾਨਕ ਦੇਵ ਜੀ ਨੇ ਆਦੇਸ਼ ਦਿਤਾ ਕਿ ਆਪਣੇ ਪਰਵਾਰ ਪਾਸ ਖਡੂਰ ਜਾਉ। ਉਹ ਉਡੀਕ ਰਹੇ ਹਨ ਤੇ ਉਨ੍ਹਾਂ ਪ੍ਰਤੀ ਆਪਣੇ ਫਰਜ਼ ਨੂੰ ਵੀ ਪੂਰਾ ਕਰੋ। ਲਹਿਣਾ ਜੀ ਖਡੂਰ ਆ ਗਏ ਪਰ ਹਰ ਵੇਲੇ ਧਿਆਨ ਕਰਤਾਰਪੁਰ ਵਿਚ ਹੀ ਲਗਾ ਰਹੇ। ਪਰਵਾਰ ਦੀਆਂ ਲੋੜਾਂ ਪੂਰੀਆਂ ਕੀਤੀਆਂ, ਉਨ੍ਹਾਂ ਦੇ ਸੁਖ ਆਰਾਮ ਦਾ ਪ੍ਰਬੰਧ ਕੀਤਾ। ਘਰ ਪਹਾੜੀ ਲੂਣ ਕਾਫੀ ਮਾਤਰਾ ਵਿਚ ਪਿਆ ਸੀ ਉਹ ਕਰਤਾਰਪੁਰ ਦੇ ਲੰਗਰ ਲਈ ਚੁਕਕੇ ਤੁਰ ਪਏ। ਸੱਜਣਾਂ ਮਿਤਰਾਂ ਨੇ ਕਿਹਾ ਕਿ ਘੋੜਾ ਲੈ ਜਾਉ ਜਾਂ ਲੂਣ ਚੁਕਣ ਲਈ ਕੋਈ ਨੌਕਰ ਲੈ ਜਾਉ ਪਰ ਲਹਿਣਾ ਜੀ ਨੇ ਕਿਹਾ 'ਮੈਨੂੰ ਆਪ ਸਿਰ ਤੇ ਚੁਕ ਕੇ ਲਿਜਾਣ ਵਿਚ ਅਨੰਦ ਆਉਂਦਾ ਹੈ'। ਕਰਤਾਰਪੁਰ ਪਹੁੰਚ ਕੇ ਮਾਤਾ ਸੁਲਖਣੀ ਜੀ ਦੇ ਹਵਾਲੇ ਉਹ ਲੂਣ ਦੀ ਪੰਡ ਕੀਤੀ।

ਗੁਰੂ ਨਾਨਕ ਦੇਵ ਉਸ ਸਮੇਂ ਖੇਤਾਂ ਵਿਚ ਕੰਮ ਕਰਵਾ ਰਹੇ ਸਨ। ਲਹਿਣਾ ਜੀ ਝਟ ਪਟ ਘਰ ਤੋਂ ਖੇਤਾਂ ਵਿਚ ਜਾ ਪਹੁੰਚੇ। ਝੋਨੇ ਦੇ ਖੇਤ ਵਿਚੋਂ ਗੁਰੂ ਜੀ ਤੇ ਸਿਖ ਘਾਹ ਪਟ ਰਹੇ ਸਨ। ਲਹਿਣਾ ਜੀ ਵੀ ਨਾਲ ਲਗ ਪਏ। ਜੋ ਘਾਹ ਪੁਟਿਆ ਉਹ ਗਿਲੀ



ਪੰਡ ਬੰਨ ਕੇ ਲਹਿਣਾ ਜੀ ਨੂੰ ਚੁਕਾ ਦਿਤਾ। ਉਨਾਂ ਧੰਨਭਾਗ ਸਮਝ ਕੇ ਉਹ ਪਾਣੀ ਮਿਟੀ ਚੋਂਦਾ ਘਾਹ ਚੁਕ ਕੇ ਘਰ ਲੈ ਆਂਦਾ ਤੇ ਡੰਗਰਾਂ ਨੂੰ ਪਾ ਦਿਤਾ। ਉਹਨਾਂ ਦੇ

ਸੋਹਣੇ ਵਧੀਆ ਕਪੜੇ ਚਿਕੜ ਦੀਆਂ ਛਿੱਟਾਂ ਪੈਣ ਨਾਲ ਖਰਾਬ ਹੋ ਗਏ। ਮਾਤਾ ਸੁਲਖਣੀ ਜੀ ਨੇ ਗੁਰੂ ਜੀ ਨੂੰ ਕਿਹਾ, "ਇਹ ਪੁਰਖ ਬੜੀ ਦੂਰੋਂ ਪਹਿਲਾਂ ਲੂਣ ਦੀ ਪੰਡ ਚੁਕਕੇ ਲਿਆਇਆ ਸੀ ਤੇ ਹੁਣ ਤੁਸੀਂ ਘਾਹ ਦੀ ਪੰਡ ਚੁਕਾ ਦਿਤੀ। ਇਹ ਖਿਆਲ ਹੀ ਨਹੀਂ ਜੇ ਕੀਤਾ ਕਿ ਇਹਦੇ ਕਪੜੇ ਖਰਾਬ ਹੋ ਜਾਣਗੇ।" ਗੁਰੂ ਜੀ ਨੇ ਮੁਸਕਰਾਂਦਿਆਂ ਉਤਰ ਦਿਤਾ — 'ਘਾਹ ਦੀ ਪੰਡ ਨਹੀਂ, ਇਹ ਦੀਨ ਦੁਨੀ ਦਾ ਛੱਤਰ ਝੁਲਦਾ ਸੀ। ਇਹ ਚਿਕੜ ਦੇ ਛਿੱਟੇ ਨਹੀਂ, ਕਪੜਿਆਂ ਤੇ ਕੇਸਰ ਪਿਆ ਹੈ।'

ਪਹਿਲੀ ਮਿਲਣੀ ਸਮੇਂ ਵੀ ਗੁਰੂ ਨਾਨਕ ਦੇਵ ਨੇ ਕੁਝ ਭਾਵਪੂਰਨ ਸ਼ਬਦ ਆਖੇ ਸਨ। ਉਨ੍ਹਾਂ ਜਦ ਗਲੀ ਵਿਚ ਮਿਲਣ ਤੇ ਨਾਮ ਪੁਛਿਆ ਤਾਂ ਲਹਿਣਾ ਜੀ ਨੇ ਨਾਮ ਦਸਣ ਤੇ ਗੁਰੂ ਜੀ ਨੇ ਕਿਹਾ ਸੀ — "ਤੂੰ ਲਹਿਣਾ ਤੇ ਅਸਾਂ ਤੇਰਾ ਦੇਣਾ।" ਨਾਂ ਉਦੋਂ ਕਿਸੇ ਅਰਥ ਸਮਝੇ ਤੇ ਨਾਂ ਹੀ ਹੁਣ ਘਾਹ ਦੀ ਪੰਡ ਚੁਕਦੇ ਆਖੇ ਬਚਨਾਂ ਦਾ ਭਾਵ ਸਮਝ ਆਇਆ। ਲਹਿਣਾ ਜੀ ਨੇ ਕਈ ਸਾਲ ਪੂਰਨ ਪ੍ਰੇਮ ਨਾਲ ਸੇਵਾ ਕੀਤੀ। ਕਰਤਾਰਪੁਰ ਰਹਿਕੇ ਪ੍ਰਭੂ ਦਾ ਸਿਮਰਨ ਕੀਤਾ। ਪ੍ਰੇਮ ਦੇ ਰੰਗ ਵਿਚ ਪੂਰੀ ਤਰ੍ਹਾਂ ਰੰਗੇ ਗਏ। ਕਾਮ, ਕਰੋਧ, ਲੋਭ, ਮੋਹ ਤੇ ਹੰਕਾਰ ਖਤਮ ਹੋ ਗਿਆ।

ਗੁਰੂ ਨਾਨਕ ਦੇਵ ਨੇ ਪ੍ਰੀਖਿਆ ਦੇ ਕਈ ਪਰਚੇ ਪਾਏ। ਇਕ ਰੁਖ ਨੂੰ ਝੰਜੋੜਕੇ ਉਥੋਂ ਲੰਗਰ ਲਈ ਰਾਸ਼ਨ ਲਿਆਉਣ ਲਈ ਆਦੇਸ਼ ਦਿਤਾ। ਦੋਵੇਂ ਪੁਤਰਾਂ ਨੇ ਅਨਹੋਣੀ ਗਲ ਕਹਿਕੇ ਜਾਣ ਤੋਂ ਨਾਂਹ ਕਰ ਦਿਤੀ ਪਰ ਲਹਿਣਾ ਜੀ ਝਟ ਚਲੇ ਗਏ। ਇਕ ਵਾਰ ਮੁਰਦਾ ਖਾਣ ਲਈ ਆਖਿਆ। ਪੁਤਰਾਂ ਤੇ ਹੋਰ ਕਈ ਸਿਖਾਂ ਨੇ ਨਾਂਹ ਕਰ ਦਿਤੀ ਪਰ ਲਹਿਣਾ ਜੀ ਨੂੰ ਜਦ ਆਗਿਆ ਹੋਈ ਤਾਂ ਉਹਨਾਂ ਹਥ ਜੋੜਕੇ ਬੇਨਤੀ ਕੀਤੀ ਕਿ ਕਿਸ ਪਾਸਿਉਂ ਖਾਣਾ ਸ਼ੁਰੂ ਕਰਾਂ। ਹਰ ਪਰਖ ਸਮੇਂ ਕੇਵਲ ਲਹਿਣਾ ਜੀ ਹੀ ਪੂਰੇ ਉਤਰੇ।

ਅਖੀਰ ਇਕ ਦਿਨ, ਆਪਣੀ ਸੰਸਾਰ ਯਾਤਰਾ ਸੰਪੂਰਨ ਹੁੰਦੀ ਦੇਖਕੇ ਗੁਰੂ ਜੀ ਨੇ ਸਾਰਾ ਪਰਵਾਰ ਤੇ ਸਿਖਾਂ ਨੂੰ ਇਕੱਠੇ ਕੀਤਾ। ਲਹਿਣਾ ਜੀ ਨੂੰ ਆਪਣੀ ਬੈਠਣ ਵਾਲੀ ਥਾਂ ਤੇ ਬਿਠਾਇਆ। ਪੰਜ ਪੈਸੇ ਤੇ ਨਾਰੀਅਲ ਉਹਨਾਂ ਦੀ ਭੇਟ ਕਰਕੇ ਨਿਮਸਕਾਰ ਕੀਤਾ ਤੇ ਬਾਬਾ ਬੁੱਢਾ ਜੀ ਨੂੰ ਆਦੇਸ਼ ਦਿਤਾ ਕਿ ਲਹਿਣਾ ਜੀ ਨੂੰ ਗੁਰਿਆਈ ਦਾ ਤਿਲੱਕ ਲਾਉ। ਇਹ ਅੱਜ ਤੋਂ ਗੁਰੂ ਅੰਗਦ ਹੋ ਗਏ ਹਨ। ਗੁਰੂ ਨਾਨਕ ਦੇਵ ਜੀ ਨੇ ਬਾਣੀ ਰਚਨਾ ਦੀ ਪੋਥੀ ਵੀ ਇਸ ਸਮੇਂ ਗੁਰੂ ਅੰਗਦ ਦੇਵ ਜੀ ਨੂੰ ਦੇ ਦਿਤੀ।

# ਜਦ ਗੁਰੂ ਨਾਨਕ ਜੋਤੀ ਜੋਤ ਸਮਾਏ

ਗੁਰੂ ਨਾਨਕ ਦੇਵ ਇਕ ਸਰੀਂਹ ਦੇ ਰੁਖ ਹੇਠ ਜਾ ਲੇਟੇ। ਮਾਤਾ ਜੀ, ਸਪੁਤਰ ਤੇ ਹੋਰ ਸਿਖ ਸੰਗਤਾਂ ਵੈਰਾਗ ਪ੍ਰਗਟ ਕਰਨ ਲਗੀਆਂ ਤਾਂ ਗੁਰੂ ਜੀ ਨੇ ਆਦੇਸ਼ ਦਿਤਾ ਕਿ ਕੀਰਤਨ ਸ਼ੁਰੂ ਕਰੋ। ਕੀਰਤਨ ਸ਼ੁਰੂ ਹੋਇਆ ਤਾਂ ਗੁਰੂ ਬਾਬੇ ਨੇ ਮੂੰਹ ਤੋਂ ਵਾਹਿਗੁਰੂ ਕਹਿਕੇ, ਇਕ ਨਜ਼ਰ ਗੁਰੂ ਅੰਗਦ ਦੇਵ ਵਲ ਕਰਕੇ ਫਿਰ ਚਾਦਰ ਉਪਰ ਲੈ ਲਈ ਤੇ ਜੋਤੀ ਜੋਤ ਸਮਾ ਗਏ।

ਇਤਿਹਾਸ ਵਿਚ ਲਿਖਿਆ ਹੈ ਕਿ ਹਿੰਦੂ ਤੇ ਮੁਸਲਮਾਨ ਇਸ ਸਮੇਂ ਝਗੜਨ ਲਗ ਪਏ। ਪਹਿਲਾਂ ਵੀ ਇਕ ਵਾਰ ਗੁਰੂ ਬਾਬੇ ਸਾਹਮਣੇ ਅੰਤਮ ਸਸਕਾਰ ਜਾਂ ਮੁਸਲਮਾਨਾਂ ਦੇ ਦਫਨਾਣ ਵਾਲੀ ਗਲ ਆਈ ਤਾਂ ਗੁਰੂ ਜੀ ਨੇ ਕਿਹਾ ਕਿ ਮੇਰੇ ਪਿਛੋਂ ਮੇਰੀ ਦੇਹ ਤੇ ਸਜੇ ਤੇ ਖਬੇ ਫੁਲ ਰਖ ਦੇਣੇ। ਜਿਸ ਧਿਰ ਦੇ ਫੁਲ ਨਾਂ ਕੁਮਲਾਣ ਉਹ ਆਪਣੇ ਵਿਸ਼ਵਾਸ਼ ਅਨੁਸਾਰ ਸਰੀਰ ਦੀ ਅੰਤਮ ਕਿਰਿਆ ਕਰ ਲੈਣ। ਇਹ ਫੁਲ ਰਖੇ ਗਏ ਪਰ ਦੂਜੇ ਦਿਨ ਤਕ ਦੋਹਾਂ ਧਿਰਾਂ ਦੇ ਫੁਲ ਖਿੜੇ ਰਹੇ। ਭਾਵ ਸੀ ਕਿ ਗੁਰੂ ਬਾਬਾ ਦੋਹਾਂ ਧਰਮਾਂ ਦਾ ਸਾਂਝਾ ਹੈ।



ਇਕ ਹੋਰ ਪ੍ਰਸਿੱਧ ਘਟਨਾ ਹੈ ਕਿ ਜਦ ਚਾਦਰ ਚੁਕੀ ਗਈ ਤਾਂ ਹੇਠੋਂ ਸਰੀਰ ਅਲੋਪ ਸੀ। ਉਹ ਚਾਦਰ ਅੱਧੀ ਅੱਧੀ ਪਾੜ ਲਈ ਗਈ। ਹਿੰਦੂਆਂ ਸਸਕਾਰ ਕਰ ਲਿਆ ਤੇ ਮੁਸਲਮਾਨਾਂ ਨੇ ਕਬੱਰ ਪੁਟਕੇ ਚਾਦਰ ਦਬ ਲਈ। ਇਹ ਦੋਵੇਂ ਸਥਾਨ ਕਰਤਾਪੁਰ ਵਿਚ ਅਜ ਤਕ ਕਾਇਮ ਹਨ।

